ਜੀ ਇਤਨੀ ਤਾਕਤ ਪੈਦਾ ਕਰ ਚੁੱਕੇ ਸਨ ਕਿ ਤ੍ਰੈ ਦਫ਼ਾ ਪਾਤਸ਼ਾਹੀ ਫ਼ੌਜਾਂ ਨਾਲ ਮੁਕਾਬਲਾ ਪੈਣੇ 'ਤੇ ਕਾਮਯਾਬ ਹੀ ਰਹੇ ਅਤੇ ਇਕ ਵੇਰੀ ਇਕ ਹਿੰਦੂ ਰਈਸ ਨੂੰ ਭੀੜ ਪਈ ਤੇ ਕੁਮਕ ਦਿੱਤੀ। ਚਾਹੇ ਇਸ ਦਾ ਨਤੀਜਾ ਇਹ ਭੀ ਹੋਇਆ ਕਿ ਕਿੰਨੀ ਮੁਦਤ ਬਠਿੰਡ ਦੇ ਜੰਗਲਾਂ ਵਿਚ ਨਿਵਾਸ ਕੀਤੇ, ਪਰ ਆਖ਼ਰ ਫੇਰ ਏਥੇ ਹੀ ਆ ਕੇ ਵੱਸੇ ਉਹ ਤਾਕਤ ਜੋ ਬਣਾਈ ਸ਼ੁਰੂ ਕੀਤੀ ਸੀ ਬਣਾਈ ਤੇ ਕਾਂਪ ਭੀ ਨਹੀਂ ਖਾਧੀ। ਏਹ ਸਭ ਤਿਆਰੀਆਂ ਦੁਖੀਆਂ ਤੇ ਦੀਨਾਂ ਦੀ ਰਖਯਾ ਵਾਸਤੇ ਸੀ। ਰਖਯਾ ਜੇ ਐਸਾ ਆਦਮੀ ਕਰੇ ਜੋ ਜਿਸ ਦੀ ਰਖਯਾ ਕਰਦਾ ਜੇ ਅਸਮਰਥ ਹੋ ਕੇ ਆਪ ਭੀ ਕਤਲ ਹੋ ਜਾਵੇ ਤਾਂ ਕੁਛ ਰਖਯਾ ਨਹੀਂ। ਰਖਯਾ ਕਰਨ ਵਾਲੇ ਨੂੰ ਜ਼ਾਲਮ ਨੇ ਮਾਰਨਾ ਹੈ ਤੇ ਰਖਯਾ ਕਰਨ ਵਾਲੇ ਨੇ ਕਾਂਪ ਨਹੀਂ ਖਾਣੀ, ਇਸੇ ਕੋਸ਼ਿਸ਼ ਨੇ ਜੁੱਧ ਦੀ ਸ਼ਕਲ ਅਖ਼ਤਿਆਰ ਕਰਨੀ ਹੈ, ਅਰ ਜੋ ਸ਼ਖਸ ਜੁੱਧ ਲਈ ਪਹਲੇ ਤਯਾਰ ਨਹੀਂ ਉਸ ਨੇ ਜੁੱਧ ਛੇੜਕੇ ਜਿਸ ਦੀ ਰਖਯਾ ਕਰਨੀ ਹੈ, ਉਸ ਨੂੰ ਭੀ ਤਬਾਹ ਹੋ ਜਾਣਾ ਹੈ। ਇਹ ਕਾਰਣ ਸੀ ਕਿ ਸਤਿਗੁਰਾਂ ਨੇ ਫਕੀਰੀ ਠਾਠ ਦੇ ਨਾਲ ਅਮੀਰੀ ਠਾਠ ਤੇ ਫ਼ੌਜੀ ਜੀਵਨ ਦਾ ਕੁਲ ਸਮਾਨ ਪੈਦਾ ਕਰ ਲਿਆ ਤੇ ਤਦ ਦੀਨ ਰਖਯਾ ਦੇ ਕੰਮ ਨੂੰ ਹੱਥ ਪਾਯਾ। ਉਨ੍ਹਾਂ ਦੀ ਗਰਜ਼ ਜੇ ਆਪ ਨੇ ਐਸਵਰਜ਼ ਲਈ ਹੁੰਦੀ ਤਾਂ ਵਕਤ ਦੇ ਪਾਤਸ਼ਾਹ ਜੋ ਲਾਲਚ ਸਰਦਾਰੀਆਂ, ਜਾਗੀਰਾਂ ਤੇ ਮਹਾਰਾਜਗੀਆਂ ਦੇ ਰਹੇ ਸਨ, ਉਹ ਕਾਫ਼ੀ ਸਨ ਕਿ ਕਿਸੇ ਰਿਆਸਤ ਦੇ ਮਾਲਕ ਬਣ ਕੇ ਰਾਜ ਭੋਗਦੇ। ਬਾਜ 'ਪਰ ਕਿਉਂ ਲੜਾਈ ਹੋਈ ? ਇਸ ਵਿਚ ਬਾਜ਼ ਦੀ ਤੁਛ ਕੀਮਤ ਦਾ ਕੋਈ ਹਿਸ ਨਹੀਂ ਬਾਜ਼ ਹਵਾ ਦੀ ਸ਼ੈ ਕਿਸੇ ਦੀ ਦੌਲਤ ਨਹੀਂ। ਸ਼ਿਕਾਰ ਦਾ ਏ ਕਾਨੂੰਨ ਸੀ, ਜਿਸ ਤਰੀਕੇ ਨਾਲ ਮੰਗਿਆ ਗਿਆ ਸੀ, ਉਸ ਤਰੀਕੇ ਨਾਲ ਬਾਜ਼ ਦੀ ਹਿੰਦੂ ਰਾਜੇ ਧੀਆਂ ਦੇ ਡੋਲੇ ਦੇ ਰਹੇ ਸਨ, ਉਸ ਨੇ ਹਿੰਦ ਤਬਾਹ ਕਰ ਦਿੱਤੀ ਸੀ। ਸ੍ਰੀ ਗੁਰੂ ਜੀ ਨੇ ਉਸ ਦੇ ਤੋੜਨ ਲਈ ਸਵੈ-ਸਤਕਾਰ ਦੀ ਜਾਚ ਸਿਖਾਣੀ ਸੀ। ਜਿਸ ਬਿਨਾਂ ਮਨੁੱਖ ਪਸ਼ੂ ਹੈ, ਅਰ ਦਬੇਲ ਜਾਨਵਰ ਹੈ, ਜ਼ੁਲਮ ਤੋਂ ਰਾਖੀ ਕਰਨੇ ਲਈ ਸਵੈ ਸਤਕਾਰ ਦਾ ਨਮੂਨਾ ਦਸਣੇ ਲਈ ਦੀਨ ਰੱਖਿਆ ਤੇ ਸਵੈ ਰਖਯਾ ਦਾ ਇਹ ਪਹਿਲਾ ਸਬਕ ਸੀ, ਪਰ ਇਸ ਨੂੰ ਮਾਰਸ਼ਲ ਸਪਿਰਟ (ਬੀਰ ਰਸ) ਵਾਲੀਆਂ ਕੌਮਾਂ ਜਾਣਦੀਆਂ ਹਨ। ਹਊਏ ਕੋਲੋਂ ਡਰਨ ਵਾਲੇ ਕਹਿ ਸਮਝ ਸਕਦੇ ਹਨ ਕਿ ਸਵੈ ਸਤਿਕਾਰ ਕਹਿ ਚੀਜ਼ ਹੈ, ਅਣਖ ਕੀ ਚੀਜ਼ ਹੈ, ਸਵੈ ਰਖਯਾ ਕਹਿ ਚੀਜ਼ ਹੈ। ਸੀਸ ਦੇਣਾ ਉਨ੍ਹਾਂ ਲਈ ਤਬਾਹੀ ਤੇ ਬੀਰ ਲਈ ਉਤਸ਼ਾਹ ਹੈ।

੨. ਦੂਸਰਾ ਦੋਸ਼ ਘੋੜਿਆਂ ਦੀ ਕੀਮਤ ਦਬਾਨ ਦਾ ਹੈ, ਇਸ 'ਪਰ ਵੀਚਾਰ ਇਹ ਹੈ, ਕਿ ਇਹ ਇਤਿਹਾਸ ਦਾ ਖ਼ੂਨ ਪੀਣਾ ਹੈ। ਘੋੜਾ ਪਾਤਸ਼ਾਹ ਦਾ ਨਹੀਂ ਸੀ, ਗੁਰੂ ਸਾਹਿਬ ਦਾ ਸੀ ਅਤੇ ਘੋੜੇ ਨੂੰ ਜੋ ਬੀਮਾਰ ਹੋ ਕੇ ਪਾਤਸ਼ਾਹ ਤੋਂ ਕਾਜ਼ੀ ਨੂੰ ਮਿਲਿਆ ਸੀ ਮੁਲ ਖਰੀਦਿਆ ਸੀ, ਅਰ ਜਦ ਗੁਰੂ ਜੀ ਦੇ ਆ ਕੇ ਘੋੜਾ ਰਾਜ਼ੀ ਹੋ ਗਿਆ ਤਾਂ ਕਾਜ਼ੀ ਦੀ ਨੀਯਤ ਬਦਲ ਗਈ ਸੀ, ਜਿਸ ਪਰ ਭਾਈ ਬੁੱਢੇ ਦਾ ਤਕਰਾਰ ਹੋਇਆ ਸੀ। ਸੋ ਤਕਰਾਰ ਬੀ ਦੀਨ ਰੱਖਿਆ ਦਾ ਹਿੱਸਾ ਸੀ, ਕਿਉਂਕਿ

ਇਹ ਘੋੜਾ ਇਕ ਗ਼ਰੀਬ ਕਿਰਤੀ ਆਦਮੀ ਲਿਆਇਆ ਸੀ, ਜਿਸ ਪਾਸੋਂ ਉਸ ਦੀ ਰਜੀ ਦੇ ਖਿਲਾਫ਼ ਖੋਹਿਆ ਗਿਆ ਸੀ, ਉਸ ਦੁਖੀਏ ਦੀ ਸ਼ੈ, ਕੀਮਤ ਦੇ ਕੇ ਜਿਸ ਮਤਲਬ ਲਈ ਉਹ ਲਿਆ ਰਿਹਾ ਸੀ, ਪੂਰਾ ਕਰਕੇ ਉਸ ਨੂੰ ਠੰਡ ਪਾਏ ਜੇਕਰ ਕਾਜ਼ੀ ਬੇਈਮਾਨ ਹੋ ਗਿਆ ਸੀ ਤਾਂ ਸਿੱਖਾਂ ਨੇ ਨਿਪਟ ਲਿਆ, ਉਸ ਵੇਲੇ ਕੇਹੜੇ ਜੈ ਪੁਰ ਜੋਧਪੁਰ ਤੋਂ ਹਿੰਦੂ ਕਟ ਕੇ ਮਰਨੇ ਲਈ ਆਏ ਸਨ, ਜੋ ਤਕਲੀਫ਼ ਹੋਈ, ਸੋ ਸਿੱਖਾਂ ਨੇ ਆਪ ਨਿਪਟੀ ਅਤੇ ਦੀਨ ਰਖਯਾ ਕੀਤੀ, ਜ਼ੁਲਮ ਸਹ ਕੇ ਭੇਡ ਵਾਂਙੂ ਲੰਮੇ ਪੈ ਜਾਣ ਵਾਲੇ ਲੋਕਾਂ ਨੂੰ ਆਪਣੀ ਸਚਿਆਈ ਤੇ ਹੱਕ ਪਰ ਖੜੇ ਰਹਿਨਾ ਸਿਖਾਇਆ ਤੇ ਕਾਜ਼ੀਆਂ ਨੂੰ ਕਾਜ਼ੀ ਦੀ ਅਤੁੱਟ ਜ਼ੋਰ ਤੋੜ ਕੇ ਦੱਸਿਆ।

੩. ਬਿਧੀ ਚੰਦ ਨੇ ਪਾਤਸ਼ਾਹੀ ਤਵੇਲੇ ਤੋਂ ਘੋੜੇ ਆਂਦੇ, ਇਸ ਪਰ ਵੀਚਾਰ ਇਹ ਗੱਲ ਗ਼ਲਤ ਹੈ ਕਿ ਘੋੜੇ ਪਾਤਸ਼ਾਹ ਦੇ ਸਨ, ਉਹ ਘੋੜੇ ਭੀ ਗੁਰੂ ਜੀ ਦੇ ਸਨ, ਅਰ ਬਿਧੀ ਚੰਦ ਨੇ ਆਪਣੀ ਚੀਜ਼ ਦੁਸ਼ਮਨ ਦੇ ਕਬਜ਼ੇ ਵਿੱਚੋਂ ਲਿਆਂਦੀ, ਅਰ ਬਿਧੀ ਚੰਦ ਉਹ ਆਦਮੀ ਸੀ ਕਿ ਜਿਸ ਦੇ ਮਾੜੇ ਸੁਭਾ ਨੂੰ ਗੁਰੂ ਜੀ ਦੁਰਸਤ ਕਰਕੇ ਦੇਸ਼ ਰਖਯੱਕ ਬਨਾ ਰਹੇ ਸੇ, ਚੁਨਾਚਿ ਇਹ ਕਦੀ ਧਾੜਵੀ ਸੀ। ਇਕ ਦਿਨ ਉਹ ਆਯਾ, "ਕਬਜੇ ਦੇ ਹੱਕ" ਨੂੰ ਇਹ ਤੁਛ ਜਾਣਦਾ ਸੀ। ਇਸ ਵੇਲੇ ਪੱਛਮ ਦੇ ਕਈ ਮਹਾਂ ਪੁਰਖਾਂ ਨੇ ਦੱਸਿਆ ਹੈ ਕਿ ਇਹ ਜੋ ਮਾਲਕੀ ਤੇ ਕਬਜ਼ਾ ਤੇ ਇਸ ਪਰ ਫਸਾਦ ਹੁੰਦੇ ਹਨ, ਪਾਪ ਹਨ, ਵਾਹਿਗੁਰੂ ਦੇ ਜਲ ਪੌਣ ਖੁਲ੍ਹੇ ਸਭ ਲਈ ਹਨ, ਇਸ ਤਰ੍ਹਾਂ ਭੌਂ ਸਭ ਲਈ ਹੈ। ਜੋ ਭੌਂ ਬਹੁਤੀ 'ਪਰ ਹਥ ਪਸਾਰਦੇ ਹਨ, ਉਹੀ ਦੂਸਰੇ ਤੋਂ ਉਸ ਦੇ ਲੋੜਾਂ ਨੂੰ ਜੋਗਾ ਹਿੱਸਾ ਭੌਂ ਦਾ ਖੋਹਦੇ ਹਨ, ਇਹ ਲੋਕ ਫੇਰ ਨਿਕਾਰੇ ਹੋ ਕੇ ਹੋਰ ਹੋਰ ਤਰੀਕੇ ਅਲ, ਕਪਟ, ਮਾਰਧਾੜ ਦੇ ਜਾਰੀ ਕਰਕੇ ਉਦਰ ਪੂਰਨਾ ਕਰਦੇ ਹਨ, ਏਸ ਤਰ੍ਹਾਂ ਰਾਜ ਤੇ ਸ਼ਾਸਨ ਦੀ ਲੋੜ ਪੈਂਦੀ ਹੈ। ਸੋ ਜੋ ਲੋਕ ਇਸ ਉੱਚ ਦਿਮਾਗੀ 'ਤੇ ਪਹੁੰਚਦੇ ਹਨ, ਉਹ ਆਪਣਾ ਮਾਲ ਆਪਣਾ ਨਹੀਂ ਜਾਣਦੇ, ਅਤੇ ਹੋਰ ਕਿਸੇ ਨੂੰ ਕਿਸੇ ਸ਼ੈ ਦਾ ਮਾਲਕ ਨਹੀਂ ਜਾਣਦੇ ਅਤੇ ਭਾਈ ਬਿਧੀ ਚੰਦ ਐਸਾ ਆਦਮੀ ਹੋ ਗਿਆ ਸੀ। ਇਸ ਸਖ਼ਸ਼ ਨੇ ਸਾਰੇ ਮਾਰ-ਧਾੜ ਦੇ ਮਾਲ ਲੋਕਾਂ ਨੂੰ ਦਿੱਤੇ ਜੋ ਕੁਛ ਆਪਣਾ ਸੀ ਸ੍ਰਿਸ਼ਟੀ ਅਰਪਨ ਕੀਤਾ ਅਤੇ ਤਿਨਕੇ ਬੀ ਮਾਲਕੀ ਦਾ ਦਾਵਾ ਨਾ ਰੱਖਿਆ ਅਤੇ ਜੋ ਲੋਕ ਦੂਸਰਿਆਂ ਨਾਲ ਪੌਣ-ਪਾਣੀ ਦੀ ਤਰ੍ਹਾਂ ਉਹਨਾਂ ਦੇ ਅੰਨ ਤੋਂ ਵਾਂਜਦੇ ਸੇ, ਉਹਨਾਂ ਦੇ ਹੱਥੋਂ ਦੁਖੀਆਂ ਦੀ ਰੱਖਿਆ ਕਰਦਾ ਸੀ। ਜੋ ਲੋਕ ਦੂਸਰੇ ਦੀ ਸ਼ੈ ਨੂੰ ਆਪਣੇ ਜ਼ੋਰ ਕਰਕੇ ਖਸਦੇ ਸਨ, ਉਨ੍ਹਾਂ ਦੇ ਜ਼ੋਰ ਨੂੰ ਇਹ ਇੱਕਲਾ ਤੋੜ ਕੇ ਗ਼ਰੀਬ ਦੀ ਦਾਦ ਰਸੀ ਕਰਦਾ ਸੀ। ਪਾਤਸ਼ਾਹ ਦੇ ਤਵੇਲੇ ਵਿਚ ਪ੍ਰੇਮੀ ਸਿੱਖਾਂ ਦੇ ਖੋਹੇ ਹੋਏ ਘੋੜੇ ਚਲੇ ਗਏ ਸੇ, ਆਪਣੇ ਅਸੂਲ ਦੇ ਧੱਕੇ ਬਿਧੀ ਚੰਦ ਇਕੱਲੇ ਨੇ ਪਾਤਸ਼ਾਹੀ ਕਬਜ਼ੇ ਵਿੱਚੋਂ ਦੁਖੀਆਂ ਦੀ ਸ਼ੈ ਕੱਢ ਦਿੱਤੀ। ਜਿਸ ਅਸੂਲ ਅਰ ਨੀਯਤ ਨਾਲ ਉਸ ਨੇ ਕੰਮ ਕੀਤਾ ਉਹ ਤਾਂ ਦੀਨ ਰੱਖਿਆ ਸੀ, ਪਰ ਹੁਣ ਜੇ ਉਨ੍ਹਾਂ ਦੀ ਸੰਤਾਨ ਉਪਕਾਰਿਆਂ ਦੀ ਨੀਯਤ 'ਪਰ ਹਮਲੇ ਕਰੇ ਤਾਂ ਕੁਦਰਤ ਹੈ।

੪. "ਕਾਜ਼ੀ ਕੀ ਲੜਕੀ ਕੌਲਾਂ ਕੋ ਲਾਹੌਰ ਸੇ ਅੰਮ੍ਰਿਤਸਰ ਲੇ ਗਏ" ਇਸ ਪਰ

ਵੀਚਾਰ। ਨਿੰਦਕ ਨੇ ਇਹ ਫਿਕਰਾ ਲਿਖ ਕੇ ਆਪਣੇ ਮਨ ਦੀ ਅੱਗ ਨੂੰ ਤੇਲ ਪਾ ਕੇ ਠੰਡਾ ਕੀਤਾ ਹੈ, ਪਰ ਆਪ ਲਈ ਜ਼ਰਾ ਦੀਰਘ ਵੀਚਾਰ ਦਾ ਸਮਾਂ ਹੈ ਅਰ ਇਹ ਪ੍ਰਸ਼ਨ ਵੀਚਾਰ ਯੋਗ ਹਨ—

(ੳ) "ਕਾਜ਼ੀ ਦੀ ਲੜਕੀ ਕੌਲਾਂ" ਅਚਰਜ ਹੈ। ਸ਼ਰਈ ਮੁਸਲਮਾਨ, ਮੁਸਲਮਾਨ ਬੀ ਕਾਜ਼ੀ, ਸ਼ਰਾ ਦੀ ਮੋਢੀ ਵਾਲ, ਫੇਰ ਸ਼ਾਹੀ ਕਾਜ਼ੀ, ਆਪਣੀ ਕਾਕੀ ਦਾ ਨਾਂ ਕੌਲਾਂ" ਰੱਖਦਾ ਹੈ। ਮੁਸਲਮਾਨ ਸੰਸਕ੍ਰਿਤ ਦਾ ਲਫ਼ਜ਼ ਕਮਲਾ। (ਕੌਲਾਂ) ਆਪਣੀ ਧੀ ਲਈ ਵਰਤਦਾ ਹੈ, ਉਹ ਨਾਮ ਜੋ ਹਿੰਦੂਆਂ ਦੀ ਇਕ ਦੇਵੀ ਵਿਸ਼ਨੂੰ ਦੀ ਵਹੁਟੀ, ਲਛਮੀ ਚਾਹੋ। ਕਾਜ਼ੀ ਦੀ ਧੀ ਦਾ ਨਾਮ ਫਾਤਮਾ ਹੁਸਨ ਆਰਯਾ ਜੈਨਬ ਆਦਕ ਚਾਹੀਦਾ ਸੀ ਕਿ ਕੌਲਾਂ ?

(ਅ) ਇਹ ਕੌਲਾਂ ਉਹ ਹੈ, ਜਿਸ ਕਮਲਾ ਦੇ ਪਤੀ ਦੀ ਨਾਭ ਕਮਲ ਵਿਚ ਬ੍ਰਹਮਾ ਕਈ ਜੁਗ ਭਮਦਾ ਫਿਰਿਆ, ਤਦੋਂ ਭੀ ਇਹ ਕੌਲਾਂ ਮੌਜੂਦ ਸੀ। ਸ਼ੇਸ ਨਾਗ ਦੀ ਸੇਜਾ ਪਰ ਬਿਰਾਜੇ ਵਿਸ਼ਨੂੰ ਦੇ ਚਰਨ ਸੀ, ਇਹੋ ਕੌਲਾਂ ਝੱਸ ਰਹੀ ਸੀ।

ਵੇਦਕ ਸਮੇਂ ਬੀ ਰਹੀ, ਉਪਨਿਸ਼ਦਾਂ ਦੇ ਸਮੇਂ ਮਾਯਾ ਬਨ ਗਈ, ਪੁਰਾਣਕ ਸਮੇਂ ਲਛਮੀ ਬਨ ਗਈ, ਭਗਤਾਂ ਦੇ ਸਮੇਂ ਤਾਂ ਖ਼ਾਸ ਕਮਲਾ ਨਾਮ ਨਾਲ ਪ੍ਰਗਟ ਹੋਈ ਤਾਂ ਕਬੀਰ ਦੇ ਸਮੇਂ ਤਾਂ "ਕੌਲਾਂ" ਕਰਕੇ ਭੀ ਪੁਕਾਰੀ ਜਾਣ ਲੱਗੀ।

(ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰੂ ਅਰਜਨ ਸਾਹਿਬ ਜੀ ਨੇ ਬੀੜ ਬੱਧੀ, ਗੁਰੂ ਹਰਿਗੋਬਿੰਦ ਜੀ ਅਜੇ ਅਵਤਰੇ ਭੀ ਨਹੀਂ ਸੇ ਕਿ ਬਾਣੀਆਂ ਰਚੀਆਂ ਗਈਆਂ। ਦੇਖੋ ਤਦੋਂ ਭੀ ਇਹ ਕੌਲਾਂ ਸੀ ਤੇ ਕਈ ਵਾਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦਾ ਜ਼ਿਕਰ ਆਯਾ ਹੈ। ਯਥਾ :-

(ਸ) ਪੀਛੈ ਲਾਗਿ ਚਲੀ ਉਠਿ ਕਉਲਾ॥ (ਪੰਨਾ ੨੩੫)

(ਹ) ਬੀਬੀ ਕਉਲਾ ਸਉ ਕਾਇਨ ਤੇਰਾ ...॥ (ਪੰਨਾ ੧੧੬੭)

(ਕ) ਪਾਸਿ ਬੈਠੀ ਬੀਬੀ "ਕਵਲਾ" ਦਾਸੀ ॥(ਪੰਨਾ ੪੭੯)

(ਖ) ਇਨ੍ਹਾਂ ਤਿੰਨਾਂ ਤੁਕਾਂ ਵਿਚ ਕਉਲਾਂ ਦਾ ਮਗਰ ਲੱਗ ਕੇ ਉਠ ਆਉਣਾ ਤੇ ਉਸ ਨਾਲ "ਕਾਇਨ" ਨਿਕਾਹ ਪੜ੍ਹਿਆ ਜਾਣਾ ਤੇ ਫੇਰ ਪਾਸ ਹੋ ਬੈਠਣਾ ਸਾਰਾ ਜ਼ਿਕਰ ਮੌਜੂਦ ਹੈ, ਪਰ ਇਹ ਤੁਕਾਂ ਗੁਰੂ ਹਰਿਗੋਬਿੰਦ ਜੀ ਦੇ ਅਵਤਾਰ ਤੋਂ ਪਹਿਲੇ ਦੀਆਂ ਹਨ, ਨਹੀਂ ਇਨ੍ਹਾਂ ਵਿਚ ਕਬੀਰ ਜੀ ਦੀ ਰਚਨਾ ਹੈ ਕਿ ਇਹ ਕੌਲਾਂ ਕਿੰਨੀ ਪੁਰਾਣੀ ਹੈ, ਅਰ ਮਗਰ ਉਠ ਨੱਸਦੀ, ਵਿਆਹ ਕਰਾਂਦੀ ਤੇ ਕੋਲ ਬਹਿੰਦੀ ਆਈ ਹੈ।

(ਘ) ਕੌਲਾਂ ਮੁਸਲਮਾਨਾਂ ਦੇ ਘਰ ਦੀ ਬੀ ਹੋ ਗਈ ਕਿਉਂਕਿ ਉਪਰਲੀ ਤੁਕ ਵਿਚ ਬੀਬੀ ਕੌਲਾਂ ਨਾਲ ਤੇਰਾ "ਕਾਇਨਾ" ਨਿਕਾਹ ਲਿਖਿਆ ਹੈ। ਦੇਖੋ ਇਹ ਖਿਆਲ ਬੀ ਕਿ ਕਾਜ਼ੀ ਦੀ ਧੀ ਹੈ। ਮਿਲ ਗਿਆ ਪਰ ਗੁਰੂ ਹਰਿਗੋਬਿੰਦ ਜੀ ਦੇ ਅਵਤਾਰ ਤੋਂ ਕਿਤੇ ਪਹਲੇ।

(ਙ) ਇਹ ਕੌਲਾਂ ਰਹਿੰਦੀ ਭੀ ਕੌਲਸਰ ਦੇ ਵਿਚ ਹੈ, ਬਜਾਜੀ ਦੇ ਥਾਨਾਂ ਉੱਤੇ

ਇਕ ਤਸਵੀਰ ਆਉਂਦੀ ਹੈ, ਕੌਲਾਂ ਦਾ ਇਕ ਸੁਰ ਹੈ, ਜਿਸ ਦੇ ਵਿਚ ਇਕ ਕੌਲ ਫੁੱਲ 'ਤੇ ਕੌਲਾਂ ਖੜ੍ਹੀ ਹੈ ਤੇ ਹੇਠਾਂ ਸੰਸਕ੍ਰਿਤ ਅਖਰਾਂ ਵਿਚ "ਕਮਲਾ" ਯਾ ਕੌਲਾਂ ਲਿਖਿਆ ਹੈ ।

(ਚ) ਕਿਤੇ ਇਹ ਕੌਲਾਂ ਉਹ ਤਾਂ ਨਹੀਂ ਜਿਸ ਦਾ ਪ੍ਰਸੰਗ ਸਿੱਖ ਅੱਜ ਤੱਕ ਕਰਦੇ ਹਨ ਕਿ ਲਛਮੀ ਗੁਰੂ ਨਾਨਕ ਜੀ ਤੋਂ ੧੨ ਕੋਹ ਵਿਥ ਤੇ ਰਹੀ ਤੇ ਗੁਰੂ ਅੰਗਦ ਜੀ ਤੋਂ ਚਾਰ ਕੋਹ ਦੀ ਵਿਥ 'ਤੇ ਰਹੀ ਤੇ ਤੀਸਰੀ ਪਾਤਸ਼ਾਹੀ ਦੇ ਬੂਹਿਓਂ ਬਾਹਰ ਰਹੀ ਤੇ ਗੁਰੂ ਰਾਮਦਾਸ ਜੀ ਦੇ ਦੁਆਰੇ ਝਾੜੂ ਦੇਂਦੀ ਰਹੀ ਤੇ ਪੰਜਵੀਂ ਪਾਤਸ਼ਾਹੀ ਦੀ ਸੇਵਾ ਲਾਈ ਤੇ ਛੇਵੀਂ ਪਾਤਸ਼ਾਹੀ ਨੇ ਵਿਆਹ ਲਈ ।

(ਛ) ਕਿਆ ਕਵਿ ਸੰਤੋਖ ਸਿੰਘ ਜੀ ਦਾ ਇਤਿਹਾਸ ਦਾ ਜੋ ਕਵਿਤਾ ਵਿਚ ਬੀ ਇਕ ਅਦੁੱਤੀ ਗ੍ਰੰਥੀ ਹੈ, ਜੋ ਰਹਿੰਦੀ ਦੁਨੀਆਂ ਤੱਕ ਆਪਣੀ ਵੱਡਮੁਲੀ ਕਵਿਤਾ ਦਾ ਬੀ ਆਪਣੇ ਪ੍ਰੇਮ ਤੇ ਇਤਿਹਿਾਸ ਦੇ ਨਾਲ ਕਦਰ ਪਾਇਗਾ, ਇਹ ਅਲੰਕਾਰ ਤਾਂ ਨਹੀਂ ? ਕਮਲਾ ਦਾ ਪੰਜਾਬੀ ਰੂਪ ਕਉਲਾਂ ਹੈ ਜਿਸ ਤਰ੍ਹਾਂ ਕਮਲ ਦਾ ਕਉਲ ਹੈ, ਕਉਲ ਨਾਮ ਲਛਮੀ ਦਾ ਹੈ ਜੋ ਮੁਸਲਮਾਨਾਂ ਨੇ ਸੱਤ ਸਦੀਆਂ ਜ਼ੁਲਮ ਕਰਕੇ ਹਿੰਦੂਆਂ ਤੋਂ ਖੋਹ ਕੇ ਆਪਣੇ ਕਬਜ਼ੇ ਕਰ ਲਈ ਸੀ ਤੇ ਮੁਸਲਮਾਨਾਂ ਵਿਚ ਸਭ ਤੋਂ ਜ਼ੋਰਦਾਰ ਕਾਜ਼ੀ ਸਨ, ਸੋ ਕਾਜ਼ੀ ਦੀ ਧੀ ਦੇ ਅਲੰਕਾਰ ਵਿਚ ਆ ਗਈ ।

ਛਠਮ ਗੁਰੂ ਜੀ ਨੇ ਪੀਰੀ ਦੇ ਨਾਲ ਮੀਰੀ ਚਲਾਈ, ਮੀਰੀ ਚਲਣ ਵਿਚ ਮਾਯਾ ਦਾ ਸਾਰਾ ਠਾਠ ਆ ਗਿਆ। ਇਸ ਪਰ ਅਕਸਰ ਲੋਕ ਤਦੋਂ ਬੀ ਇਤਰਾਜ਼ ਕਰਦੇ ਸਨ, ਪਰ ਦੇਸ ਤੇ ਪਰਜਾ ਨੂੰ ਲੋੜ ਫ਼ੌਜੀ ਜੀਵਨ ਦੀ ਸੀ, ਇਸ ਲਈ ਉੱਚੀ ਨਦਰ (ਸ੍ਰਾਫੀ ਹੋਇ) ਵਾਲੇ ਸਤਿਗੁਰੂ ਨੇ ਮਾਯਾ ਨੂੰ ਜੋ—

ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥
ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ ॥

(ਪੰਨਾ ੫੧੦)

ਦੇ ਵਾਕ ਅਨੁਸਾਰ ਸੂਪਨੀ ਦਾ ਵਿਹੁ ਝਾੜ ਕੇ ਦੇਸ਼ ਦੀ ਰੱਖਿਆ ਵਿਚ ਲਾਣ ਲਈ ਇਸ ਨੂੰ ਆਪਣੇ ਹੁਕਮ ਵਿਚ ਕਰ ਲਿਆ, ਅਰ ਆਪ ਫੇਰ ਨਿਰਲੇਪ ਰਹੇ। ਇਸ ਗੱਲ ਨੂੰ ਕਵਿਤਾ ਦੇ ਅਲੰਕਾਰ ਵਿਚ ਐਸਾ ਵਰਨਣ ਕੀਤਾ ਕਿ ਲੋਕਾਂ ਲਈ ਇਕ ਇਤਿਹਾਸ ਬਨ ਗਿਆ ।

ਪਯਾਰਿਓ ! ਦੀਰਘ ਵੀਚਾਰ ਦੀ ਲੋੜ ਹੈ ਕਿ ਗੁਰੂ ਜੀ ਦੇ ਅਵਤਾਰ ਤੋਂ ਬੀਹ ਪਹਲੇ ਕਬੀਰ ਜੀ ਦੇ ਵਕਤ ਵਿਚ ਕਉਲਾਂ ਦਾ ਮਗਰ ਲੱਗ ਉੱਠਣ ਦਾ ਖਿਆਲ, ਵਿਆਹ ਦਾ ਖਿਆਲ, ਦਾਸੀ ਹੋ ਕੇ ਪਾਸ ਬੈਠਣ ਦਾ ਖਿਆਲ ਕਿਵੂੰ ਸਾਰੇ ਮੌਜੂਦ ਹਨ ? ਅਰ ਉਸ ਕਉਲਾਂ ਦਾ ਤੇ ਇਸ ਕਾਜ਼ੀ ਦੀ ਧੀ ਹਿੰਦੂ ਨਾਮ ਵਾਲੀ ਦਾ ਕਹਿ ਸੰਬੰਧ ਹੈ ?

(ਜ) ਭਲਾ ਜੇ ਇਤਿਹਾਸਕ ਵਾਕਯਾ ਭੀ ਮੰਨੀਏ ਤਦ ਇਤਿਹਾਸਾਂ ਵਿਚ ਉਸ ਕਉਲਾਂ ਦਾ ਵੈਰਾਗਵਾਨ, ਭਗਤੀ ਭਾਵ ਵਾਲੀ ਹੋਣਾ, ਪਿਤਾ ਦੇ ਹਥੋਂ ਮਜਲੂਮ

ਹੋਣਾ, ਨੇਕ ਤੇ ਸੀਲ ਧਰਮ ਵਾਲੀ ਹੋਣਾ ਵਿਦਿਤ ਹੈ, ਜੋ ਉਸ ਨੂੰ ਪਨਾਹ ਦਿੱਤੀ ਤੇ ਜ਼ੁਲਮ ਤੋਂ ਛੁਡਾਯਾ ਤੇ ਏਕਾਂਤ ਬਨ ਵਿਚ ਤਪ ਕਰਨ ਦਾ ਥਾਊ ਦਿੱਤਾ ਤਦ ਦਾਨ ਰੱਖਿਆ ਨਹੀਂ ਕੀਤੀ ਤਾਂ ਕਹਿ ਕੀਤੀ ਹੈ ? ਇਤਿਹਾਸਕਾਰਾਂ ਨੇ ਉਸ ਦੁੱਖੀਆਂ ਦੀ ਮਦਦ ਲਿਖੀ ਹੈ, ਜੋ ਅੰਨ ਧਰਮ ਸੀ, ਆਰਯਾ ਮੁਸਾਫ਼ਰ ਨੇ ਏਸ ਨੂੰ ਗਾਲੀ ਬਣਾਇਆ ਹੈ ।

ਅਗਲੀ ਗਾਲੀ ਇਹ ਹੈ ਕਿ "ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਬਾਪ ਦੇ ਬਦਲੇ ਵਾਸਤੇ ਜੁਧ ਕੀਤਾ ਹੈ, ਦੀਨ ਰੱਖਿਆ ਵਾਸਤੇ ਨਹੀਂ, "ਇਸ ਪਰ ਵੀਚਾਰ ਜਿਸ ਸਿੱਖ ਇਤਿਹਾਸ ਵਿਚ ਗੁਰੂ ਸਾਹਿਬਾਂ ਜੰਗ ਲਿਖੇ ਹਨ, ਉਥੇ ਹੀ ਇਹ ਬੀ ਲਿਖਿਆ ਹੈ ਕਿ ਬਾਬੇ ਬੁੱਢੇ ਨੇ ਜਦ ਭਵਿੱਖਤ ਬਾਣੀ ਕਹੀ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਘਰ ਪੁੱਤਰ ਆਉਂਦਾ ਹੈ ਜੋ ਧਰਤੀ ਦਾ ਭਾਰ ਹੌਲਾ ਕਰੇਗਾ, ਜੋ ਜ਼ਾਲਮਾਂ ਦੇ ਸਿਰ ਐਉ ਭੰਨੇਗਾ ਜਿਕੂੰ ਮੈਂ ਗੰਢੇ ਭੰਨਦਾ ਹਾਂ । ਗੁਰੂ ਹਰਿਗੋਬਿੰਦ ਜੀ ਨੇ ਗੁਰੂ ਹਰਿਰਾਇ ਨੂੰ ਕਿਹਾ ਸੀ ਕਿ ਤੁਸੀਂ ੨੨੦੦ ਸਵਾਰ ਸਦਾ ਰੱਖਣੇ ਪਰ ਲੜਨਾ ਨਹੀਂ, ਧਰਤੀ ਦਾ ਭਾਰ ਹਰਨੇ ਵਾਲਾ ਜੋਧਾ ਆਵੇਗਾ, ਅਰ ਓਹ ਧਰਮ ਜੁਧ ਕਰੇਗਾ । ਇਨ੍ਹਾਂ ਬਾਤਾਂ ਤੋਂ ਸਾਫ ਸਾਬਤ ਹੈ ਕਿ ਛੇਵੇਂ ਤੇ ਦਸਵੇਂ ਗੁਰੂ ਸਾਹਿਬਾਂ ਦੀ ਤਲਵਾਰ ਪਕੜਨੀ ਧਰਮ ਰਖਯਾ ਵਾਸਤੇ ਸੀ ਆਉਣੇ ਦਾ ਪ੍ਰਯੋਜਨ ਸੀ, ਇਹ ਸੀ ਜੋ ਅਵਤਾਰ ਤੋਂ ਪਹਿਲੇ ਵਿਦਤ ਹੈ ਪਿੱਛੋਂ ਬਦਲੇ ਦੇ ਜੋਸ਼ ਨੇ ਜੇ ਉਭਾਰਨਾ ਸੀ ਤਾਂ ਪਹਿਲੇ ਭਵਿੱਖਤ ਵਾਕ ਕਿਕੂੰ ਹੋਏ ਸਨ ? ਫੇਰ ਉਨ੍ਹਾਂ ਦੇ ਕੰਮ ਦੱਸ ਰਹੇ ਹਨ, ਬਾਪ ਦਾ ਬਦਲਾ ਗੁਰੂ ਹਰਿਗੋਬਿੰਦ ਨੇ ਚੰਦੂ ਤੱਕ ਖ਼ਤਮ ਹੁੰਦਾ ਸੀ ਪਰ ਉਨ੍ਹਾਂ ਨੇ ਜ਼ਾਲਮ ਰਾਜ ਦੇ ਬਰਖਿਲਾਫ਼ ਤਲਵਾਰ ਮਿਆਨ ਨਹੀਂ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਸ਼ਾਹੀ ਲਾਲਚਾਂ ਅਰ ਨਜ਼ਰਾਂ ਦੀ ਪ੍ਰਵਾਹ ਨਹੀਂ ਕੀਤੀ। ਬਦਲਾ ਤਾਂ ਸਖਸ਼ੀ ਬਾਤ ਸੀ ਜੋ ਲੈਣਾ ਕਠਿਨ ਹੀ ਨਹੀਂ ਸੀ । ਜੋ ਸਾਮਾਨ ਗੁਰੂ ਸਾਹਿਬਾਂ ਜੀ ਨੇ ਕੀਤੇ ਉਹ ਸਾਰੀ ਦੀਨਾਂ ਦੀ ਰੱਖਿਆ ਦੇ ਭਾਰੀ ਕੰਮ ਸੇ, ਇਹੋ ਖ਼ੁਦ ਆਰਯਾ ਇਤਿਹਾਸਕਾਰਾਂ ਦੀ ਰਾਇ ਹੈ। ਅਸੀਂ ਪਿਛਲੇ ਪਰਚੇ ਵਿਚ ਦੱਸ ਆਏ ਹਾਂ, ਅਨੇਕਾਂ ਵਾਰ ਹਿੰਦੂ ਬਹੂ ਬੇਟੀਆਂ ਦੀ ਲਹੂ ਵੀਟਕੇ ਇਜ਼ੱਤ ਬਚਾਈ ਅਨੇਕਾਂ ਵਾਰ ਜ਼ੁਲਮਾਂ ਤੋਂ ਗ਼ਰੀਬ ਹਿੰਦੂ ਰੱਖੇ ।

ਨਾਸਰ ਦੀਨ ਦੀ ਤਾਰੀਖ਼ ਦੱਸਦੀ ਹੈ ਕਿ ਸਿੱਖਾਂ ਵਿਚ ਝੂਠ ਕੋਈ ਨਹੀਂ ਬੋਲਦਾ ਵਿਭਚਾਰੀ ਕੋਈ ਨਹੀਂ ਹੈ, ਅਸਲ ਦੇ ਸ਼ੇਰ ਅਰ ਬਹਾਦਰ ਹਨ । ਖਲਸਤਲ ਤਾਰੀਖ਼ ਵਾਲਾ ਹਿੰਦੂ ਸਿੱਖਾਂ ਦੇ ਫ਼ਿਰਕੇ ਦੇ ਹਾਲਾਤ ਦੇ ਸ਼ੁਰੂ ਵਿਚ ਲਿਖਦਾ ਹੈ "ਈਂ ਫਿਰਕੀਏ ਮਸਤਜਾਬੁ ਦਾਵਾਤ ਅੰਦ" ਅਰਥਾਤ ਇਹ ਐਸਾ ਫ਼ਿਰਕਾ ਹੈ ਕਿ ਜਿਨ੍ਹਾਂ ਦੀ ਦੂਆ ਕਬੂਲ ਹੁੰਦੀ ਹੈ। ਸਾਡਾ ਮਤਲਬ ਇਹ ਹੈ ਕਿ ਵਕਤ ਦੇ ਦੁਸ਼ਮਣ ਇਤਿਹਾਸਕਾਰ ਨੇ ਸਿੱਖਾਂ ਨੂੰ ਰਿਸ਼ੀ ਮਹਾਤਮਾ ਸਤਵਾਦੀ ਭਜਨ ਬੰਦਗੀ ਵਾਲੇ ਵੀ ਮਹਾਪੁਰਖ ਮੰਨਿਆ ਹੈ। ਸਾਫ ਹੈ, ਜਿਨ੍ਹਾਂ ਦਾ ਆਚਰਣ ਤੇ ਕਰਨੀ ਐਨੀ ਉੱਚੀ ਹੈਸੀ, ਉਹ ਕਦੇ ਗਰਜ਼ਾਂ ਲਈ ਨਹੀਂ ਲੜ ਸਕਦੇ ਸਨ । ਜਿਸ ਦਾ ਆਚਰਣ ਰਿਸ਼ੀ ਤੇ ਮਹਾਤਮਾ ਦਾ ਹੋਵੇ,

ਉਹ ਫੇਰ ਲੜੇ ਅਰ ਲੜੇ ਤੇ ਗਰਜ਼ ਲਈ, ਉਸ ਦੇ ਲੜਨ ਦਾ ਕਾਰਨ ਪਰਉਪਕਾਰ ਨਾ ਹੋਵੇ, ਤਦ ਉਨ੍ਹਾਂ ਦੀ ਸ਼ਾਨ ਵਿਚ ਮੁਸਲਮਾਨ ਵਕਤ ਦੇ ਮੁਅਰਖ "ਈਂ ਫਿਰਕਏ ਮੁਸਤਜਾਬ ਦਾਵਾਤ ਅੰਦ" ਕਿਸ ਤਰ੍ਹਾਂ ਲਿਖ ਸਕਦੇ ਸਨ। ਇਨ੍ਹਾਂ ਪੱਥਰ 'ਤੇ ਉਕਰੇ ਸਬੂਤਾਂ ਦੇ ਹੁੰਦਿਆਂ ਆਰਯਾ ਮੁਸਾਫ਼ਰ ਵਰਗਿਆਂ ਦੀਆਂ ਗਾਲੀਆਂ ਦੇਣੀਆਂ ਇਕ ਈਰਖਾ ਦਾ ਨਮੂਨਾ ਤੇ ਨਿਰੋਲ ਨਿੰਦਿਆ ਹੈ, ਵਿਚ ਕੁਝ ਨਹੀਂ ਹੈ। ਅੱਜ ਤੱਕ ਲਗਾਤਾਰ ਸਾਰਾ ਦੇਸ਼ ਸਾਰੇ ਸਿਆਣੇ ਇਸ ਗੱਲ ਨੂੰ ਮੰਨਦੇ ਆਏ ਹਨ ਕਿ ਸਿੱਖਾਂ ਨੇ ਹਿੰਦੂਆਂ ਨੂੰ ਰੱਖਿਆ, ਮੁਸਲਮਾਨ ਸਾਰੇ ਏਸ ਬਾਤ ਨੂੰ ਮੰਨਦੇ ਹਨ। ਸਾਰੇ ਇਤਿਹਾਸਕਾਰ ਮੰਨਦੇ ਹਨ। ਹੁਣ ਜੋ ਨਵੇਂ ਜੋਸ਼ ਦੇ ਭਰੇ ਆਦਮੀ ਦੇ ਲਿਖਣ ਦਾ ਕੀ ਅਸਰ ਹੈ। ਤਾਂ ਤੇ ਖਾਲਸਾ ਜੀ ਇਕ ਜਾਨ ਹੋਵੋ, ਮਿਲ ਕੇ ਹਿੰਮਤ ਕਰੋ, ਅਰ ਪੰਥ ਦੀ ਸੇਵਾ ਵਿਚ ਤਤਪਰ ਹੋਵੋ, ਐਸ ਤਰ੍ਹਾਂ ਦੇ ਵੈਰੀਆਂ ਤੋਂ ਸਵੈ ਧਰਮ ਦੀ ਰੱਖਿਆ ਕਰੋ।

✡ ✡ ✡

# ਲਾਲਾ ਲਾਜਪਤ ਰਾਇ ਜੀ ਤੇ ਹਿੰਦੀ ਪੰਜਾਬੀ

ਆਰਯਾ ਭਰਾਵਾਂ ਦੇ ਯੁਕਤੀ ਤੋਂ ਹੁਜਤ ਵਿਚ ਜਾ ਕੇ ਕੇਵਲ ਜੋਰੋ-ਜੋਰੀ ਦੇ ਕਈ ਨਮੂਨੇ ਪਾਠਕ ਸੱਜਣਾਂ ਨੇ ਡਿੱਠੇ ਹੋਵਨਗੇ, ਪਰ ਅੱਜ ਅਸੀਂ ਲਾਲਾ ਲਾਜਪਤ ਰਾਇ ਜੀ ਜੈਮੇ ਮਸ਼ਹੂਰ ਅਤੇ ਪੜ੍ਹੇ ਲਿਖੇ ਸੱਜਣ ਜੀ ਤੇ ਆਲਾ ਦਰਜੇ ਦੇ ਮੰਤਕ ਦਾ ਨਮੂਨਾ ਦਿਖਾਂਦੇ ਹਾਂ। ਆਪ ਲਿਖਦੇ ਹਨ "ਪੰਜਾਬੀ ਕੇ ਦੋ ਕਿਸਮ ਦੇ ਵਕੀਲ ਹੈ, ਪਹਿਲੀ ਜਮਾਇਤ ਮੇਂ ਵੋਹ ਖਾਲਸਾ ਸਾਹਿਬਾਨ ਹੈ ਜੋ ਮਜ਼ਹਬੀ ਵਜੂਹਤ ਪਰ ਸਿਰਫ ਪੰਜਾਬੀ ਜ਼ਬਾਨ ਪਰ ਇਸਰਾਰ ਕਰਤੇ ਹੈ, ਬਲਕਿ ਗੁਰਮੁਖੀ ਹਰੂਫ ਪਰ ਭੀ" ਕਾਸ਼ ! ਲਾਲਾ ਜੀ ਏਹ ਅੱਖਰ ਲਿਖਣ ਤੋਂ ਪਹਿਲੇ ਆਪਣੇ ਲੇਖ ਨੂੰ ਹੀ ਵੀਚਾਰ ਲੈਂਦੇ, ਜੇ ਕੋਈ ਪਾਰਟੀ ਜ਼ਬਾਨ ਦੇ ਸਵਾਲ ਨੂੰ ਮਜ਼ਹਬੀ ਰੰਗਤ ਦੇ ਰਹੀ ਹੈ ਤਾਂ ਉਹ ਪਾਰਟੀ ਲਾਲਾ ਜੀ ਦੀ ਪਾਰਟੀ ਹੈ। ਜਿਹੜੀ ਜ਼ੋਰ ਨਾਲ ਪੁਕਾਰ ਕਰ ਰਹੀ ਹੈ ਕਿ ਹਿੰਦੂਆਂ ਦੀ ਤਹਜ਼ੀਬ ਅਤੇ ਧਰਮ ਹਿੰਦੀ ਬਿਨਾਂ ਕਾਇਮ ਨਹੀਂ ਰਹਿ ਸਕਦਾ, ਲਾਲਾ ਜੀ ਆਪ ਅਪਣੀ ਕਲਮ ਨਾਲ ਇਹੋ ਰੋਣਾ ਪਿੱਛੇ ਰੋ ਆਏ ਹਨ, ਪਰ ਹਠ ਜਿਸ ਨੂੰ ਪੋਖ ਦੀ ਪਠ ਚੜ੍ਹੀ ਹੋਈ ਹੋਵੇ ਮਾਮੂਲੀ ਹੇਠ ਨਹੀਂ ਹੋਇਆ ਕਰਦੇ। ਅਸੀਂ ਲਾਲਾ ਜੀ ਦੀ ਲਿਖਤ ਦੇ ਅਤੇ ਸੱਜਣਾਂ ਦੀ ਕਲਮ ਦੇ ਕਈ ਹਵਾਲੇ ਦੇ ਕੇ ਦੱਸ ਸਕਦੇ ਹਾਂ ਕਿ ਆਪ ਦਾ ਹਿੰਦੀ ਲਈ ਇਸਰਾਰ "ਸਿਰਫ ਮਜ਼ਹਬੀ ਵਜੂਹਾਤ ਪਰ" ਹੈ ਇਸ ਦੇ ਮੁਕਾਬਲੇ ਵਿਚ ਆਪ ਸਾਬਤ ਕਰੋ ਕਿ ਸਿੱਖਾਂ ਨੇ ਕਿਥੇ ਦੱਸਿਆ ਹੈ ਕਿ ਅਸੀਂ ਪੰਜਾਬੀ ਦੀ ਹਮਾਇਤ ਮਜ਼ਹਬੀ ਬਿਨਾਂ ਉਪਰ ਕਰ ਸਕਦੇ ਹਾਂ ਸਿੱਖ ਅਤੇ ਸਾਰੇ ਪੰਜਾਬੀ ਦੇ ਦਰਦੀ ਸੰਘ ਪਾੜ-ਪਾੜ ਕੇ ਪੁਕਾਰ ਰਹੇ ਹਨ ਕਿ ਜ਼ਬਾਨ ਦੇ ਸਵਾਲ ਨੂੰ ਮਜ਼ਹਬੀ ਰੰਗਤ ਨਾ ਦੇਵੋ, ਪਰ ਲਾਲਾ ਜੀ ਪਤਾ ਨਹੀਂ ਕਿਥੇ ਵਸਦੇ ਹਨ, ਜੋ ਉਨ੍ਹਾਂ ਨੂੰ ਅੱਜ ਤੀਕ ਇਤਨੀ ਖ਼ਬਰ ਵੀ ਨਹੀਂ ਪਈ। ਸਿੱਖਾਂ ਨੂੰ ਕੋਈ ਲੋੜ ਨਹੀਂ ਕਿ ਪੰਜਾਬੀ ਦੇ ਸਵਾਲ ਨੂੰ ਇਕ ਮਜ਼ਹਬੀ ਸਵਾਲ ਬਨਾਉਣ, ਆਪ ਦੇ ਪ੍ਰੇਮੀ ਕਈ ਦਫ਼ਾ ਦੱਸ ਚੁੱਕੇ ਹਨ ਅਤੇ ਆਪ ਵੀ ਅੱਗੇ ਜਾ ਕੇ ਇਹੋ ਦੱਸ ਰਹੇ ਹੋ ਕਿ ਗੁਰੂ ਸਾਹਿਬਾਨ ਦੀ ਬਾਣੀ ਖ਼ਾਸ ਪੰਜਾਬੀ ਨਹੀਂ, ਜੇਕਰ ਜੋ ਤੁਸਾਂ ਲਿਖਿਆ ਹੈ ਉਸ ਨੂੰ ਠੀਕ ਮੰਨਦੇ ਹੋ ਤਾਂ ਆਪ ਹੀ ਨਿਆਂ ਕਰੀਏ ਕਿ ਸਿੱਖ ਪੰਜਾਬੀ ਦੇ ਸਵਾਲ ਨੂੰ ਹੋਰ ਕਿਸੇ ਬਨੁਯਾਦ ਉੱਤੇ ਮਜ਼ਹਬੀ ਸਵਾਲ ਬਣਾ ਸਕਦੇ ਹਨ। ਇਹ ਗ਼ਲਤ ਹੈ ਕਿ ਸਿੱਖ ਪੰਜਾਬੀ ਦੇ ਮਾਮਲੇ ਨੂੰ ਮਜ਼ਹਬੀ ਰੰਗਤ ਦਿੱਤੀ ਚਾਹੁੰਦੇ ਹਨ ਅਤੇ ਇਸ ਦੇ ਸਾਹਮਣੇ ਇਹ ਰਤੀ-ਰਤੀ ਸੱਚ ਹੈ ਕਿ ਲਾਲਾ ਜੀ ਅਤੇ ਉਨ੍ਹਾਂ ਦੇ ਹਮਖਯਾਲਾਂ ਨੇ ਖਾਹਮਖਾਹ ਬੁਝ ਕੇ ਜ਼ਬਾਨ ਦੇ ਸਵਾਲ ਨੂੰ ਇਕ ਮਜ਼ਹਬੀ ਸਵਾਲ

ਬਣਾ ਲਿਆ ਹੈ। ਜਿਸ ਨੂੰ ਯਕੀਨ ਨਾ ਆਵੇ ਲਾਲ ਜੀ ਦੀਆਂ ਆਪਣੀਆਂ ਚਿੱਠੀਆਂ ਅਤੇ ਲਾਲਾ ਦਵਾਰਕਾ ਦਾਸ ਜੀ ਦੀ ਚਿੱਠੀ ਜਿਹੜੀ ਟ੍ਰਿਬਿਊਨ ਵਿਚ ਛੱਪ ਚੁੱਕੀ ਹੈ ਪੜ੍ਹ ਦੇਖੋ। ਫੇਰ ਆਪ ਇਹ ਕਹਿੰਦੇ ਹਨ ਕਿ ਸਿੱਖ ਗੁਰਮੁਖੀ ਅੱਖਰਾਂ ਉੱਤੇ ਵੀ "ਇਸਰਾਰ" ਕਰਦੇ ਹਨ। ਲਾਲਾ ਜੀ ਜਿਨ੍ਹਾਂ ਨੇ "ਇਸਰਾਰ" ਦਾ ਲਫ਼ਜ਼ ਵਰਤਿਆ ਹੈ ਜ਼ਰੂਰ ਇਸ ਦੇ ਅਰਥ ਜਾਣਦੇ ਹੋਣਗੇ, ਮੈਂ ਨਹੀਂ ਜਾਣਦਾ ਉਨ੍ਹਾਂ ਨੇ ਏਹ ਕਿਉਂ ਲਿਖਿਆ ਹੈ ਜਾਂ ਤਾਂ ਉਹ ਐਸੇ ਬੇਖ਼ਬਰ ਹਨ ਕਿ ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਉਨ੍ਹਾਂ ਦੇ ਉਦਾਲੇ ਪੁਦਾਲੇ ਕੀ ਬਣ ਰਿਹਾ ਹੈ ਜਾਂ ਉਹ ਜਾਣ-ਬੁਝ ਕੇ ਸਿੱਖਾਂ ਦੀ ਨਾ-ਦਰੁਸਤ ਸੂਰਤ ਪੇਸ਼ ਕਰਨਾ ਚਾਹੁੰਦੇ ਹਨ, ਉਨ੍ਹਾਂ ਦਾ ਆਪਣਾ ਭਰਾ ਲਾਲਾ ਦੁਰਗਾ ਦਾਸ ਉਨ੍ਹਾਂ ਨੂੰ ਟ੍ਰਿਬਿਊਨ ਵਿਚ ਦੱਸ ਚੁੱਕਾ ਹੈ ਕਿ ਸਿੱਖ ਅੱਖਰਾਂ ਉਪਰ "ਇਸਰਾਰ" ਨਹੀਂ ਕਰਦੇ। ਖਾਲਸਾ ਐਡਵੋਕੇਟ ਨੇ ਕਿਤਨੀ ਵੇਰ ਇਹ ਦੱਸਿਆ ਹੈ ਕਿ ਜ਼ਬਾਨ ਪੰਜਾਬੀ ਹੋਣੀ ਚਾਹੀਦੀ ਹੈ, ਅੱਖਰਾਂ ਦਾ ਝਗੜਾ ਮੁੰਡਿਆਂ ਦੇ ਮਾਪੇ ਆਪ ਨਜਿੱਠ ਲੈਣ। ਸਮਾਂ ਆਪ ਹੀ ਦੱਸੇਗਾ ਕਿ ਪੰਜਾਬੀ ਲਈ ਕਿਹੜੇ ਅੱਖਰ ਠੀਕ ਹਨ। ਮੈਂ ਲਾਲਾ ਜੀ ਥੋਂ ਪੁੱਛਦਾ ਹਾਂ ਕਿ ਸਿੱਖਾਂ ਦੀ ਇਸ ਰਵਸ਼ ਵਿਚ ਆਪ ਨੂੰ ਕਿਥੇ ਕੁ ਕਰਕੇ "ਇਸਰਾਰ" ਨਜ਼ਰ ਪੈਂਦਾ ਹੈ। ਕਿਆ ਇਹ ਆਪ ਦੇ ਮਨ ਦੀ ਕਲਪਨਾ ਹੀ ਤਾਂ ਨਹੀਂ, ਜੋ ਆਪ ਨੂੰ ਭਰਮਾਂ ਦੇ ਜੰਗਲ ਵਿਚ ਭਵਾ ਰਹੀ ਹੈ ?

ਅੱਗੇ ਚਲ ਕੇ ਲਾਲਾ ਜੀ ਲਿਖਦੇ ਹਨ "ਔਰ ਦੂਸਰੇ ਜੁਮਰੇ ਮੇਂ ਵੋਹ ਸਾਹਿਬ ਹੈ ਜੋ ਮੋਹਜ਼ ਪੰਜਾਬੀ ਜ਼ਬਾਨ ਪਰ ਇਸਰਾਰ ਕਰਤੇ ਹੈਂ "..................." ਦੂਸਰੀ ਕਿਸਮ ਦੇ ਅਸਹਾਬ ਕੀ ਰਾਇ ਹਮਾਰੀ ਸਮਝ ਮੇਂ ਬਿਲਕੁਲ ਨਹੀਂ ਆਤੀ.................ਵੋਹ ਪੰਜਾਬੀ ਕੇ ਭਵਿਸ਼ਤ ਸੇ ਬਿਲਕੁਲ ਬੇ-ਪ੍ਰਵਾਹ ਹੋ ਕਰ ਮੋਹਜ਼ ਆਪਣੇ ਖਿਆਲ ਪਰ ਜ਼ਿਦ ਕਰਤੇ ਹੈਂ" ਇਹ ਲਾਲਾ ਜੀ ਦੇ ਇਨਸਾਫ਼ ਦੀ ਵੰਨਗੀ ਹੈ, ਏਹ ਫਿਕਰਾ ਦੱਸ ਰਿਹਾ ਹੈ ਕਿ ਇਨਸਾਫ਼ ਕਿੰਨੀ ਚੀਜ਼ ਮਹਿੰਗੀ ਹੋ ਰਹੀ ਹੈ, ਅੱਗੇ ਚੱਲ ਕੇ ਆਪ ਦੱਸਦੇ ਹਨ "ਪੰਜਾਬੀ ਜ਼ਬਾਨ ਮੇਂ ਕੋਈ ਕਾਬਿਲੇ ਕਦਰ ਲਿਟ੍ਰੇਚਰ ਨਹੀਂ, ਜੋ ਕੁਝ ਹੈ ਵੋਹ ਸਿੱਖ ਗੁਰੂਓਂ ਕੀ ਬਾਣੀ ਹੈ, ਇਸ ਬਾਣੀ ਮੇਂ ਸੇ ਅਗਰ ਆਪ ਬਾਬਾ ਨਾਨਕ ਦੇਵ ਯਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀ ਬਾਣੀ ਕੋ ਦੇਖੇ ਤੋਂ ਆਪ ਕੋ ਮਾਲੂਮ ਹੋ ਜਾਏਗਾ, ਕਿ ਇਸ ਬਾਣੀ ਕੋ ਪੰਜਾਬੀਓਂ ਕੀ ਮਾਤ੍ਰੀ ਭਾਸ਼ਾ ਕਹਿਨਾ ਐਸਾ ਹੀ ਬੇਮਾਅਨੇ ਹੈ ਜੈਸਾ ਕਿ ਤੁਲਸੀ ਦਾਸ ਕੀ ਹਿੰਦੀ ਭਾਸ਼ਾ ਕੋ। ਪੰਜਾਬੀ ਬੋਲੀ ਵਿਚ ਕੋਈ ਕਾਬਲੇ ਕਦਰ ਲਿਟ੍ਰੇਚਰ ਹੈ ਕਿ ਨਹੀਂ ਇਸ ਦੀ ਬਾਬਤ ਮੈਂ ਨਹੀਂ ਮੰਨਦਾ ਕਿ ਲਾਲਾ ਜੀ ਨੂੰ ਕੋਈ ਖ਼ਬਰ ਅਦਲ ਹੋਵੇ, ਉਨ੍ਹਾਂ ਨੂੰ ਉਨ੍ਹਾਂ ਮੋਟੀਆਂ-ਮੋਟੀਆਂ ਗੱਲਾਂ ਦਾ ਵੀ ਪਤਾ ਨਹੀਂ ਜਿਹੜੀਆਂ ਕਈ ਦਫ਼ਾ ਸਿੱਖ ਅਖ਼ਬਾਰਾਂ ਵਿਚ ਨਿਕਲ ਚੁੱਕੀਆਂ ਹਨ ਤਾਂ ਅਸੀਂ ਕੈਸੇ ਉਮੀਦ ਕਰ ਸਕਦੇ ਹਾਂ ਉਨ੍ਹਾਂ ਨੂੰ ਪੰਜਾਬੀ ਲਿਟ੍ਰੇਚਰ ਦੀ ਬਾਬਤ ਕੋਈ ਵੀ ਦਰੁਸਤ ਖਯਾਲ ਹੋਵੇ, ਉਨ੍ਹਾਂ ਦਾ ਖਯਾਲ ਲੋਕਾਂ ਦੀਆਂ ਸੁਣੀਆਂ ਸੁਣਾਈਆਂ ਗੱਲਾਂ 'ਤੇ ਬੈਠਾ ਹੋਇਆ ਹੈ, ਇਹ ਗੱਲ ਤਾਂ ਜੈਸੀ ਹੈ ਵੈਸੀ ਹੀ ਹੈ ਪਰ ਲਾਲਾ ਜੀ ਦਾ ਅਗਲਾ ਮੰਤਕ ਅਜੀਬ ਹੈ। ਆਪੇ ਆਖਦੇ ਹਨ, ਸਿੱਖ ਮਜ਼ਹਬੀ ਬਿਨਾ

ਉੱਤੇ ਪੰਜਾਬੀ ਦੀ ਹਮਾਇਤ ਕਰ ਰਹੇ ਹਨ। ਫੇਰ ਆਪ ਹੀ ਲਿਖਦੇ ਹਨ ਕਿ ਸਿੱਖਾਂ ਦੀ ਮਜ਼ਹਬੀ ਕਿਤਾਬ ਪੰਜਾਬੀ ਬੋਲੀ ਵਿਚ ਨਹੀਂ। ਕੋਈ ਪੁੱਛੇ ਕਿ ਜੇ ਸਿੱਖਾਂ ਦੀ ਮਜ਼ਹਬੀ ਕਿਤਾਬ ਜਾਂ ਹੋਰ ਕਈ ਕਾਬਲੇ ਕਦਰ ਲਿਟ੍ਰੇਚਰ ਪੰਜਾਬੀ ਵਿਚ ਹੀ ਨਹੀਂ ਤਾਂ ਆਪ ਨੇ ਕਿਸ ਤਰ੍ਹਾਂ ਨਤੀਜਾ ਕੱਢਿਆ ਕਿ ਸਿੱਖ ਪੰਜਾਬੀ ਦੀ ਹਮਾਇਤ ਮਜ਼ਹਬੀ ਬਿਨਾ ਉਪਰ ਕਰ ਰਹੇ ਹਨ। ਲਾਲਾ ਜੀ ਕਈ-ਕਈ ਥਾਈਂ ਤਾਂ ਐਹੋ ਜਿਹੇ ਉਕ ਗਏ ਹਨ ਕਿ ਕੋਈ ਉੱਚਾ ਵੀ ਨਾ ਉੱਕੇ।

ਅੱਗੇ ਚਲ ਕੇ ਆਪ ਦੱਸਦੇ ਹਨ ਸਵਾਇ ਗੁਰੂ ਸਾਹਿਬਾਨ ਯਾ ਉੱਨਕੇ ਮਜ਼ਹਬੀ ਪੈਰਉ ਕੀ ਬਨਾਈ ਹੂਈ ਤਸਨੀਫ਼ ਕੇ ਗੁਰਮੁਖੀ ਹਰੂਫ ਮੇਂ ਔਰ ਪੰਜਾਬੀ ਜ਼ਬਾਨ ਮੇਂ ਜੋ ਲਿਟ੍ਰੇਚਰ ਹੈ ਵੋਹ ਜ਼ਦੀਦ ਹੈ, ਜਿਸ ਕੇ ਲੀਏ ਖਾਲਸਾ ਪਾਰਟੀ ਬਨਾਨੇ ਕੀ ਕੋਸ਼ਿਸ਼ ਕਰ ਰਹੀ ਹੈ। ਯੇਹ ਬਾਹਰ ਹੈ ਕਿ ਇਸ ਕੋਸ਼ਿਸ਼ ਮੇਂ ਉਨ ਕੋ ਕਬੀ ਕਾਮਯਾਬੀ ਹਾਸਲ ਨਹੀਂ ਹੋ ਸਕਤੀ, ਜਬ ਤਕ ਵੋਹ ਕਿਸੀ ਦੀਗਰ ਇਲਮੀ ਜ਼ਬਾਨ ਕੀ ਲੁਗਤ (ਵੋਕਬਲਰੀ) ਸੇ ਮਦਦ ਨਾ ਲੇਂ.........ਯਾ ਤੋ ਵੋਹ ਲਫ਼ਜ਼ ਅੰਗ੍ਰੇਜ਼ੀ ਸੇ ਲੇਂਗੇ ਯਾ ਅਰਬੀ ਸੇ, ਯਾ ਸੰਸਕ੍ਰਿਤ ਸੇ। ਜਿਸ ਵਕਤ ਪੰਜਾਬੀ ਕਤੁਬ ਮੇਂ ਇਨ ਤੀਨੋਂ ਜ਼ਬਾਨੋਂ ਮੇਂ ਸੇ ਕਿਸੀ ਸੇ ਯਾ ਤੀਨੋਂ ਮੇਂ ਸੇ ਲਫ਼ਜ਼ ਲੀਏ ਗਏ ਕੋ ਏਕ ਖਿਚੜੀ ਸੀ ਪੈਦਾ ਹੋ ਗਈ ਜੋ ਨਾ ਬਾਨ ਕੋ ਮੁਜਾ ਦੇਗੀ ਔਰ ਨਾ ਹਾਜਮੇ ਕੋ ਮੁਫੀਦ ਹੋਗੀ। ਅਸੀਂ ਲਾਲਾ ਸਾਹਿਬ ਥੋਂ ਪੁੱਛਦੇ ਹਾਂ ਕਿ ਉਹ ਕਿਹੜੇ ਲਫ਼ਜ਼ ਅੰਗ੍ਰੇਜ਼ੀ, ਅਰਬੀ ਜਾਂ ਸ਼ਾਸਤਰੀ ਦੇ ਹਨ, ਜਿਹੜੇ ਹਿੰਦੀ, ਬੰਗਾਲੀ, ਗੁਜਰਾਤੀ, ਸਿੰਧੀ, ਕਸ਼ਮੀਰੀ, ਉੜੀਆ, ਮਾਰਵਾੜੀ ਆਦਿ ਬੋਲੀਆਂ ਤਾਂ ਪੁਚਾ ਸਕਦੀਆਂ ਹਨ ਪਰ ਪੰਜਾਬੀ ਹਜ਼ਮ ਨਹੀਂ ਕਰ ਸਕਦੀ। ਜੇ ਹਿੰਦੀ, ਬੰਗਾਲੀ ਜਾਂ ਗੁਜਰਾਤੀ ਆਦਿਕ ਬੋਲੀਆਂ ਦੂਜੀਆਂ ਬੋਲੀਆਂ ਵਿੱਚੋਂ ਲਫ਼ਜ਼ ਲੈ ਕੇ ਹਜ਼ਮ ਕਰ ਗਈਆਂ ਹਨ, ਜਾਂ ਕਰ ਸਕਦੀਆਂ ਹਨ ਤਾਂ ਪੰਜਾਬੀ ਵੀਹ ਵਿਸਵੇ ਕਰ ਰਹੀ ਹੈ ਅਤੇ ਕਰੇਗੀ। ਇਹ ਬਹਾਨਾ ਨਿਕੰਮਾ ਹੈ, ਪੰਜਾਬੀ ਦੀ ਆਪਣੀ ਲੁਗਤ (ਵੋਕਬਲਰੀ) ਘੱਟ ਨਹੀਂ, ਅਤੇ ਜ਼ਰੂਰਤ ਅਨੁਸਾਰ ਪੰਜਾਬੀ ਵਿਚ ਪੰਜਾਬੀ ਦੀ ਮਾਤਾ ਪ੍ਰਾਕਰਤ ਲਈ ਬੈਠੀ ਹੈ। ਪੰਜਾਬੀ ਦੂਜੀਆਂ ਭੈਣਾਂ ਵਾਂਗ ਸੰਸਕ੍ਰਿਤ ਥੋਂ ਹਜ਼ਾਰਾਂ ਲਫ਼ਜ਼ ਲੈ ਕੇ ਉਨ੍ਹਾਂ ਉੱਤੇ ਆਪਣਾ ਰੰਗ ਚਾਹੜ ਸਕਦੀ ਹੈ, ਜੈਸਾ ਕਿ ਪਿੱਛੇ ਕਰਦੀ ਹੈ। ਲਾਲਾ ਜੀ ਦਾ ਇਸ ਕਰਕੇ ਇਹ ਉਜਰ ਸੁਣਨ ਦੇ ਯੋਗ ਵੀ ਨਹੀਂ। ਅੱਗੇ ਚੱਲ ਕੇ ਦੱਸਦੇ ਹਨ ਕਿ "ਅਗਰ ਪੰਜਾਬੀ ਜ਼ਬਾਨ ਕੋ ਇਲਮੀ ਬਨਾਏ ਕੇ ਲੀਏ ਅੰਗ੍ਰੇਜ਼ੀ ਕੀ ਮਦਦ ਲੇ ਤੋਂ ਬੇਹਤਰ ਹੋਗਾ ਕਿ ਹਮ ਉਰਦੂ ਕੀ ਪਨਾਹ ਲੇਂ............. ਅੰਗ੍ਰੇਜ਼ੀ ਜ਼ਬਾਨ ਕੇ ਅਲਫ਼ਾਜ ਬਕਸ਼ਰਤ ਗੁਰਮੁਖੀ ਹਰੂਫ ਮੇਂ ਲਿਖੇ ਹੋਏ ਬਹੁਤ ਭਲੇ ਮਲੂਮ ਨਹੀਂ ਹੋਗੇਂ" ਲਾਲਾ ਜੀ ਨਹੀਂ ਦੱਸਦੇ ਕਿ ਉਰਦੂ ਦੀ ਕਿਉ ਪਨਾਹ ਲੈਣੀ ਪਵੇਗੀ। ਇਹ ਉੱਕਾ ਗ਼ਲਤ ਹੈ ਕਿ ਕਿਤੇ ਭੱਦਾ ਦਾਵਾ ਹੈ, ਕਿਉਂ ਪਨਾਹ ਲੈਣੀ ਪਵੇਗੀ। ਲਾਲਾ ਜੀ ਦੱਸਣ ? ਲਾਲਾ ਜੀ ਦਾ ਹੋਰ ਮੰਤਕ ਦੇਖੋ ਅੰਗ੍ਰੇਜ਼ੀ ਦੇ ਬਹੁਤੇ ਲਫ਼ਜ਼ ਗੁਰਮੁਖੀ ਵਿਚ ਭਲੇ ਨਹੀਂ ਲੱਗਣਗੇ। ਆਪ ਤੋਂ ਕੋਈ ਪੁੱਛੇ ਕਿ ਜੇ ਗੁਰਮੁਖੀ ਵਿਚ ਭਲੇ ਨਹੀਂ ਲੱਗਣਗੇ ਤਾਂ ਉਰਦੂ ਜਾਂ ਦੇਵਨਾਗਰੀ

ਵਿਚ ਕਿਸ ਤਰ੍ਹਾਂ ਭਲੇ ਲੱਗਣਗੇ ? ਇਸ ਗੱਲ ਤੋਂ ਆਪ ਕਿਸ ਤਰ੍ਹਾਂ ਸਾਬਤ ਕਰਦੇ ਹੋ ਕਿ ਉਰਦੂ ਜਾਂ ਦੇਵਨਾਗਰੀ ਅੱਖਰ ਪੰਜਾਬੀ ਤੋਂ ਚੰਗੇ ਹਨ। ਲਾਲਾ ਜੀ ਦੀਆਂ ਨਾਦਰਸ਼ਾਹੀ ਹੁਜਤਾਂ ਸਿਰਫ ਨਿਕੰਮੇ ਬੇਖੋੜੇ ਵਧ ਨ ਲਈ ਹਨ। ਮਤਲਬ ਇਹ ਮਲੂਮ ਹੁੰਦਾ ਹੈ ਕਿ ਪੰਜਾਬੀ ਨੂੰ ਦੇਸ਼ ਨਿਕਾਲਾ ਦਿੱਤਾ ਜਾਵੇ। ਅੱਗੇ ਤੁਰਨ ਤੋਂ ਪਹਿਲਾਂ ਅਸੀਂ ਲਾਲਾ ਜੀ ਨੂੰ ਦੋ ਚਾਰ ਕੰਮ ਦੀਆਂ ਗੱਲਾਂ ਦੱਸਣੀਆਂ ਚਾਹੁੰਦੇ ਹਾਂ, ਪਹਿਲੀ ਤਾਂ ਇਹ ਹੈ ਕਿ ਲਾਲਾ ਜੀ ਦਾ ਨਵੇਂ ਪੁਰਾਣੇ ਲਿਟ੍ਰੇਚਰ ਦਾ ਦਾਵਾ ਬੇ-ਮਹਲ ਹੈ। ਅਸੀਂ ਲਾਲਾ ਜੀ ਤੋਂ ਹਿੰਦੀ ਦੇ ਪੁਰਾਣੇ ਲਿਟ੍ਰੇਚਰ ਦੀ ਫੇਹਰਿਸਤ ਮੰਗਦੇ ਹਾਂ। ਸਾਨੂੰ ਖ਼ਬਰ ਹੈ ਕਿ ਲੈ ਦੇ ਕੇ ਲਾਲਾ ਜੀ ਤੁਲਸੀ ਰਮਾਇਣ ਕੱਢ ਦਿਖਾਣਗੇ। ਤੁਲਸੀ ਰਾਮਾਇਣ ਦੀ ਉਮਰ ਦੋ ਸੌ ਸੱਤ੍ਰ ਸਾਲਾਂ ਦੇ ਲਾਗੇ ਹੈ। ਮਹਾਤਮਾ ਤੁਲਸੀ ਦਾਸ ਜੀ ਨੇ ੧੬੪੪ ਈ: ਵਿਚ ਇਸ ਸੰਸਾਰ ਨੂੰ ਛੱਡਿਆ। ਕੋਈ ਇਨਸਾਫ਼ ਪਸੰਦ ਰਮਾਇਣ ਦੀ ਬੋਲੀ ਨੂੰ ਹਿੰਦੀ ਨਹੀਂ ਦੱਸੇਗਾ, ਇਹ ਬ੍ਰਿਜਭਾਸ਼ਾ ਦੇ ਲਾਗੇ-ਲਾਗੇ ਵਰਤ ਰਹੀ ਹੈ। ਇਹੀ ਤੁਲਸੀ ਜੀ ਦੀਆਂ ਹੋਰ ਲਿਖਤਾਂ ਦਾ ਹਾਲ ਹੈ, ਇਸ ਦੇ ਸਾਫ਼-ਸਾਫ਼ ਇਹ ਅਰਥ ਹਨ ਕਿ ਸਤਾਰਵੀਂ ਸਦੀ ਈਸਵੀ ਦੇ ਅਖ਼ੀਰ ਤੱਕ ਅਜੇ ਮੌਜੂਦਾ ਹਿੰਦੀ ਦਾ ਜਨਮ ਵੀ ਨਹੀਂ ਸੀ ਹੋਇਆ। ਹਿੰਦੀ ਦੇ ਵਕੀਲ ਆਖਦੇ ਹਨ ਕਿ ਹਿੰਦੀ ਦਾ ਜਨਮ ਬਾਹਰਵੀਂ ਸਦੀ ਵਿਚ ਹੋਇਆ ਹੈ ਅਤੇ ਹਿੰਦੀ ਦਾ ਪਹਿਲਾ ਕਵੀ ਚੰਦ ਬਬਦਾਈ ਸੀ। ਕੋਈ ਆਦਮੀ ਪੜਤਾਲ ਕਰ ਦੇਖੇ ਇਹ ਸਫ਼ੈਦ ਝੂਠ ਹੈ, ਚੰਦ ਦੀ ਕਵਿਤਾ ਨੂੰ ਹਿੰਦੀ ਕਹਿਣਾ ਐਸਾ ਹੀ "ਲਗਵ" ਹੈ ਜੈਸਾ ਕਿ ਪੰਜਾਬੀ ਨੂੰ ਬੰਗਾਲੀ ਦੱਸਣਾ। ਕਈ ਇਕ ਭਗਤਾਂ ਦਾ ਪੁਰਾਣਾ ਲਿਟ੍ਰੇਚਰ ਨਹੀਂ, ਜੇ ਹੈ ਤਾਂ ਲਾਲਾ ਜੀ ਪੇਸ਼ ਕਰਨ, ਅਸੀਂ ਪੜਤਾਲ ਕਰਾਂਗੇ ਕਿ ਕਿਥੋਂ ਤੀਕ ਉਹ ਹਿੰਦੀ ਦਾ ਲਿਟ੍ਰੇਚਰ ਅਖਵਾਨ ਦੇ ਲਾਇਕ ਹੈ। ਇਸ਼ਕ ਹੁਸਨ ਦੇ ਝਗੜੇ ਤੇ ਨਾਯਕਾ ਭੇਦ ਅੱਜ-ਕਲ੍ਹ ਕਿੰਨਾ ਕੁ ਕੰਮ ਦੇ ਸਕਦੇ ਹਨ। ਪੰਜਾਬੀ ਦੇ ਪੁਰਾਣੇ ਲਿਟ੍ਰੇਚਰ ਦੀ ਫੇਹਰਿਸਤ ਵਿਚ ਭਾਵੇਂ ਅਸੀਂ ਬਹੁਤ ਕਿਤਾਬਾਂ ਨਹੀਂ ਦੇ ਸਕਦੇ, ਪਰ ਹਿੰਦੀ ਨਾਲੋਂ ਹਾਲਤ ਕਈ ਦਰਜੇ ਚੰਗੀ ਹੈ। ਬਾਬਾ ਫ਼ਰੀਦ ਜੀ ਤੇਰਹਵੀਂ ਸਦੀ ਮਸੀਹ ਦੇ ਥੋੜ੍ਹੇ ਵਰ੍ਹੇ ਹੀ ਪਿੱਛੇ ਹਨ, ਅਤੇ ਦੁਨੀਆਂ ਜਾਣਦੀ ਹੈ ਕਿ ਉਨ੍ਹਾਂ ਦੀ ਬਾਣੀ ਕੈਸੀ ਠੇਠ ਅਤੇ ਮੁਹਾਵਰੇਦਾਰ ਪੰਜਾਬੀ ਹੈ, ਕੋਈ ਪੜਤਾਲ ਕਰ ਦੇਖੇ। ਕੀ ਮਤਲਬ ਕਿ ਮੌਜੂਦਾ ਹਿੰਦੀ ਅਜੇ ਜੰਮੀ ਵੀ ਨਹੀਂ ਸੀ ਜਦੋਂ ਪੰਜਾਬੀ ਇਕ ਇਲਮੀ ਜ਼ਬਾਨ ਬਣ ਰਹੀ ਸੀ। ਸਤਿਗੁਰੂ ਨਾਨਕ ਦੇਵ ਜੀ ਦੀ ਰਚਨਾ ਦੇ ਅਨੇਕ ਠੇਠ ਪੰਜਾਬੀ ਦੇ "ਸ਼ਬਦ" ਹਨ ਜਿਸ ਤੋਂ ਸਾਫ਼ ਸਿਧ ਹੈ ਕਿ ਪੰਦਰਵੀਂ ਸਦੀ ਮਸੀਹ ਵਿਚ ਪੰਜਾਬੀ ਇਕ ਸਸਤੀ ਇਲਮੀ ਜ਼ਬਾਨ ਸਮਝੀ ਜਾਂਦੀ ਸੀ, ਜਦ ਕਿ ਹਿੰਦੀ ਦਾ ਅਜੇ ਕੋਈ ਪਤਾ ਹੀ ਨਹੀਂ ਸੀ ਕੀ ਬਣੇ। ਸੋਹਲਵੀਂ ਸਦੀ ਮਸੀਹ ਦੇ ਅਖ਼ੀਰ ਵਿਚ ਠੇਠ ਪੰਜਾਬੀ ਬੋਲੀ ਦੀ ਉਹ ਨਾਦਰ ਅਤੇ ਉੱਚੇ ਪਾਏ ਦੀ ਕਿਤਾਬ, ਜਿਸ ਨੂੰ ਭਾਈ ਗੁਰਦਾਸ ਜੀ ਦੀਆਂ ਵਾਰਾਂ ਕਿਹਾ ਜਾਂਦਾ ਹੈ ਹਸਤੀ ਵਿਚ ਆਈ। ਵਾਕਫ਼ ਸੱਜਣ ਜਾਣਦੇ ਹਨ ਕਿ ਇਸ ਪੋਥੀ ਵਿਚ ਕੈਸੇ ਸੁੰਦਰ ਅਤੇ ਉੱਚੇ ਭਾਵ ਕੈਸੀ ਸੋਹਨੀ, ਥਾਂ ਮੁਹਾਵਰਾ ਠੇਠ

ਪੰਜਾਬੀ ਵਿਚ ਲਿਖੇ ਗਏ ਹਨ। ਇਲਮੀ ਕਾਬਲੀਅਤ ਅਤੇ ਜ਼ਬਾਨ ਦੀ ਸੁਸਤਗੀ ਦਾ ਕੌਮਾਂ ਉੱਚਾ ਨਮੂਨਾ ਹੈ। ਲਾਲਾ ਜੀ ਇਹ ਠੇਠ ਪੰਜਾਬੀ ਦੀ ਪੋਥੀ ਉਸ ਵੇਲੇ ਦੀ ਹੈ ਜਦ ਕਿ ਤੁਲਸੀ ਦਾਸ ਜੀ ਅਜੇ ਸਵਾਮੀ ਹਰ ਹਰਿਆਨੰਦ ਜੀ ਦੀ ਗੋਦੀ ਵਿਚ ਪਲ ਰਹੇ ਸਨ, ਇਸ ਭਾਈ ਜੀ ਦੀ ਅਦੁਤੀਯ ਯਾਦਗਾਰ ਨੂੰ ਜੜ੍ਹਨ ਵਾਲਾ ਇਸ ਦੀ ਠੇਠ ਪੰਜਾਬੀ ਜ਼ਬਾਨ ਦੀ ਸਸਤਗੀ ਅਤੇ ਹਾਵ-ਭਾਵ ਨਾਲ ਭਰੇ ਹੋਏ ਪਏ ਜੋੜਾਂ ਥੋਂ ਮਤਾਸਰ ਹੋਏ ਬਿਨਾਂ ਨਹੀਂ ਰਹਿ ਸਕਦਾ। ਹੀਰ ਵਾਰਸ ਸ਼ਾਹ ਪੰਜਾਬੀ ਨਜ਼ਮ ਦੇ ਮੈਦਾਨ ਦੀ ਲੰਬਾਈ ਚੌੜਾਈ ਦੱਸਣ ਵਾਲੀ, ਪੁਰਾਣੇ ਲਿਟ੍ਰੇਚਰ ਦਾ ਇਕ ਸੁੱਚਾ ਮੋਤੀ ਹੈ। ਫੋਕ ਲੌਰ ਵਿਚ ਪੰਜਾਬੀ ਹਿੰਦੀ ਥੋਂ ਕਿਸੇ ਗਲੇ ਵੀ ਹੀਣੀ ਨਹੀਂ, ਦੂਜੀ ਗਲ ਅਸੀਂ ਇਹ ਦੱਸਣੀ ਚਾਹੁੰਦੇ ਹਾਂ ਕਿ ਭਾਰਤ ਦੀਆਂ ਜਿਤਨੀਆਂ ਬੋਲੀਆਂ ਹਨ ਸਭ ਦੇ ਪੁਰਾਣੇ ਲਿਟ੍ਰੇਚਰਾਂ ਦਾ ਇਹੋ ਹੀ ਹਾਲ ਹੈ, ਕਿਸੇ ਬੋਲੀ ਦਾ ਕੋਈ ਪੁਰਾਣਾ ਕਾਬਲੇ ਕਦਰ ਲਿਟ੍ਰੇਚਰ ਨਹੀਂ ਬੜੀ ਮੁਸ਼ਕਲ ਨਾਲ ਹੀ ਚੰਦ ਹੀ ਕਾਬਲੇ ਜ਼ਿਕਰ ਮਜ਼ਹਬੀ ਕਿਤਾਬਾਂ ਨਿਕਲਨਗੀਆਂ ਜਿਹੜੀਆਂ ਉਂਗਲੀਆਂ ਉਪਰ ਗਿਣੀਆਂ ਜਾ ਸਕਦੀਆਂ ਹਨ, ਉਹ ਵੀ ਤੱਸਲੀ ਨਹੀਂ ਹਨ। ਆਪ ਤਲਾਸ਼ ਕਰ ਕੇ ਦੇਖੋ, ਲਿਟ੍ਰੇਚਰ ਦਾ ਖਯਾਲ ਹਿੰਦੁਸਤਾਨ ਵਿਚ ਇਕ ਉਨਵੀਂ ਸਦੀ ਦਾ ਖਯਾਲ ਹੈ। ਬੰਗਾਲੀ, ਗੁਜਰਾਤੀ, ਹਿੰਦੀ ਜਾਂ ਦੱਖਣੀ ਆਦਿ ਜਿਸ ਲਿਟ੍ਰੇਚਰ ਉੱਤੇ ਥੋੜ੍ਹਾ ਬਹੁਤਾ ਮਾਨ ਕਰਦੀਆਂ ਹਨ, ਉਹ ਸਾਰੇ ਦਾ ਸਾਰਾ "ਜ਼ਦੀਦ" ਹੀ ਹੈ। ਕਈਆਂ ਬੋਲੀਆਂ ਵਿਚ ਅਜੇ ਤੀਕ ਨਵਾਂ ਪੁਰਾਣਾ ਲਿਟ੍ਰੇਚਰ ਕੋਈ ਵੀ ਨਹੀਂ ਮਸਾਲ ਦੇ ਤੌਰ 'ਤੇ ਦੇਖੋ, ਸਿੰਧੀ ਦਾ ਹਾਲ। ਕਾਫੀਆਂ ਦੇ ਬਿਨਾਂ ਹੋਰ ਨਾਂ ਹੀ ਨਾਂ ਹੈ। ਇਹ ਕਾਫੀਆਂ ਵੀ ਇਕ ਅੰਗਰੇਜ਼ ਸੱਜਣ ਦੀਆਂ ਕਠੀਆਂ ਕੀਤੀਆਂ ਹੋਈਆਂ ਹਨ, ਨਵਾਂ ਲਿਟ੍ਰੇਚਰ ਪੈਦਾ ਕਰਨ ਦੀ ਅਜੇ ਤੱਕ ਕੋਈ ਨਵੀਂ ਲਗਵੀਂ ਕੋਸ਼ਿਸ਼ ਨਹੀਂ ਕੀਤੀ ਗਈ। ਇਸ ਮੈਦਾਨ ਵਿਚ ਅਜੇ ਸਿਰਫ਼ ਦੋ ਸੱਜਣ ਹੀ ਨਜ਼ਰ ਪੈਂਦੇ ਹਨ ਇਕ ਸਿੱਖ ਹੈ ਅਤੇ ਦੂਜਾ ਮੁਸਲਮਾਨ ਹੈ। ਸਿੰਧੀ ਬੋਲੀ ਜਿਸ ਦੇ ਜੀਵਨ ਰਸ ਵਿਚ ਬੜੀ ਜਬਰਦਸਤ ਸ਼ਕਤੀ ਲੁਕੀ ਬੈਠੀ ਹੈ ਅਜੇ ਕੰਗਾਲ ਹੀ ਹੈ, ਕਿਉਂਕਿ ਇਸ ਦੇ ਪੁਤਰਾਂ ਨੂੰ ਅੰਗ੍ਰੇਜ਼ੀ ਜ਼ਬਾਨ ਦਾ ਇਤਨਾ ਰਸ ਪੈ ਗਿਆ ਹੈ, ਜੋ ਆਪਣੀ ਮਾਤ੍ਰੀ ਭਾਸ਼ਾ ਨੂੰ ਕੋਈ ਨਹੀਂ ਪੁੱਛਦਾ। ਪੰਜਾਬੀ ਦਾ ਲਿਟ੍ਰੇਚਰ ਵੀ ਇਸੇ ਤਰ੍ਹਾਂ ਹੀ ਨਵਾਂ ਬਣਾਉਣਾ ਪਵੇਗਾ। ਇਹ ਅੱਜ ਤੀਕ ਹੋਰਨਾਂ ਬੋਲੀਆਂ ਵਾਂਗੂ ਕਿਉਂ ਨਹੀਂ ਬਣਿਆ ? ਇਹ ਇਕ ਸਵਾਲ ਹੈ, ਜਿਸ ਦਾ ਉੱਤਰ ਬੱਚਾ-ਬੱਚਾ ਜਾਣਦਾ ਹੈ, ਇਹ ਪੰਜਾਬੀ ਦਾ ਕੋਈ ਕਸੂਰ ਨਹੀਂ, ਉਸ ਦੇ ਪੁੱਤਰਾਂ ਦਾ ਜ਼ੁਰਮ ਹੈ। ਤੀਜੀ ਗੱਲ ਇਹ ਹੈ ਕਿ ਭਾਰਤ ਦੀਆਂ ਸਾਰੀਆਂ ਬੋਲੀਆਂ ਨੇ ਇਸ ਨਵੇਂ ਲਿਟ੍ਰੇਚਰ ਵਿਚ ਅੰਗ੍ਰੇਜ਼ੀ, ਫ਼ਾਰਸੀ, ਅਰਬੀ, ਸੰਸਕ੍ਰਿਤ ਦੇ ਕਈ-ਕਈ ਸੈਂਕੜੇ ਲਫ਼ਜ਼ ਵਰਤੇ ਹਨ ਅਤੇ ਵਰਤ ਰਹੀਆਂ ਹਨ, ਅੰਗਰੇਜ਼ੀ ਬੋਲੀ ਦੀ ਅਪਨੀ ਲੁਗਤ ਕੀ ਹੈ ਪਰ ਅੱਜ ਉਹ ਬੋਲੀਆਂ ਦੀ ਸਿਰਤਾਜ ਹੈ, ਪੰਜਾਬੀ ਲਈ ਇਹ ਕੋਈ ਅਨੋਖੀ ਗੱਲ ਨਹੀਂ, ਪੰਜਾਬੀ ਹੋਰਨਾਂ ਜ਼ਬਾਨਾਂ ਵਾਂਗੂੰ ਨਵੇਂ ਲਫ਼ਜ਼ਾਂ ਉਪਰ ਅਪਨਾ ਰੰਗ ਚਾਹੜ ਕੇ ਜ਼ਜ਼ਬ ਕਰ ਸਕਦੀ ਹੈ। ਚੌਥੀ ਗੱਲ ਇਹ ਹੈ ਕਿ ਪੰਜਾਬੀ ਦਾ

ਉਹ ਜ਼ਦੀਦ ਲਿਟ੍ਰੇਚਰ ਜਿਸ ਨੂੰ "ਨਈ ਖਾਲਸਾ ਪਾਰਟੀ ਤਯਾਰ ਕਰ ਚੁੱਕੀ ਹੈ।" ਅੱਜ ਨਹੀਂ ਜਿਸ ਨੂੰ ਤੁਸੀਂ ਹਕੀਰ ਜਾਨ ਕੇ ਦੇਖ ਲੈਨਾ ਜੈਸਾ ਕਿ ਆਮ ਅਤੇ ਆਪ ਦੀ ਪਾਰਟੀ ਕਰ ਰਹੇ ਹਨ। ਭਵਿਸ਼ਤ ਬੜਾ ਮਹਾਨ ਨਜ਼ਰ ਪੈਦਾ ਹੈ ਅਤੇ ਇਸ ਦੇ ਇਕ ਅਦੁਤੀਯ ਇਲਮੀ ਜ਼ਬਾਨ ਬਨਨ ਵਿਚ ਪੰਦਰਾਂ ਜਾਂ ਵੀਹਾਂ ਵਰ੍ਹਿਆਂ ਦੀ ਲਗਾਤਾਰ ਕੋਸ਼ਿਸ਼ ਤੋਂ ਵਧ ਹੋਰ ਕੁਝ ਨਹੀਂ ਚਾਹੀਦਾ। ਇਸ ਮੁਕਾਬਲੇ ਵਿਚ ਹਿੰਦੀ, ਜਿਸ ਦਾ ਦੂਜਾ ਨਾਮ ਉਰਦੂ ਹੈ ਅਤੇ ਜਿਸ ਨੂੰ ਪੰਜਾਬ ਵਿਚ ਹੱਥ ਪੈਰ ਮਾਰਦਿਆਂ ਦੋ ਕੋੜੀਆਂ ਵਰ੍ਹੇ ਹੋ ਚੁੱਕੇ ਹਨ, ਪੰਜਾਬੀ ਦਾ ਕੁਝ ਵੀ ਨਹੀਂ ਸਵਾਰ ਸਕੀ। ਸਗੋਂ "ਪੰਜਾਬੀ ਟਟੂ ਤੇ ਖੁਰਾਸਨੀ ਦੁਲੱਤੇ" ਵਾਲੀ ਕਹਾਵਤ ਨੂੰ ਪੂਰਾ-ਪੂਰਾ ਉਤਾਰ ਦਿਖਾਇਆ ਸੁ। ਪੰਜਵੀਂ ਗੱਲ ਅਸੀਂ ਲਾਲਾ ਜੀ ਦੀ ਸੇਵਾ ਵਿਚ ਇਹ ਸਮਰਪਨ ਕਰਨਾ ਚਾਹੁੰਦੇ ਹਾਂ ਕਿ ਪੰਜਾਬੀ ਦੇ ਜ਼ਦੀਦ ਲਿਟ੍ਰੇਚਰ ਦੇ ਮੋਢੀ ਸਿਰਫ਼ "ਨਈ ਖਾਲਸਾ ਪਾਰਟੀ" ਹੀ ਹੈ। ਦੁਨੀਆਂ ਜਾਣਦੀ ਹੈ ਕਿ ਸਿੱਖ ਇਲਮ ਦੇ ਮੈਦਾਨ ਵਿਚ ਕਿੰਨੇ ਪਿੱਛੇ ਹਨ, ਦੁਨੀਆਂ ਜਾਣਦੀ ਹੈ ਕਿ ਸਿੱਖਾਂ ਵਿਚ ਕਿਤਾਬਾਂ ਲਿਖਣ ਦੇ ਯੋਗ ਪੜ੍ਹੇ ਲਿਖੇ ਕਿਤਨੇ ਕੁ ਹਨ, ਦੁਨੀਆਂ ਜਾਣਦੀ ਹੈ ਕਿ ਸਿੱਖਾਂ ਵਿਚ ਐਸੇ ਕੰਮ ਲਈ ਪੈਸੇ ਦੀ ਮਦਦ ਦੇਣ ਵਾਲੇ ਕਿੰਨੇ ਕੁ ਆਦਮੀ ਹਨ ਅਤੇ ਦੁਨੀਆਂ ਜਾਣਦੀ ਹੈ ਕਿ ਹਿੰਦੂਆਂ ਅਤੇ ਮੁਸਮਲਾਨਾਂ ਦੇ ਸਾਹਮਣੇ ਗਿਣਤੀ ਵਿਚ ਸਿੱਖਾਂ ਦਾ ਪੰਜਾਬ ਵਿਚ ਕੀ ਹਾਲ ਹੈ। ਇਨ੍ਹਾਂ ਸਾਰੀਆਂ ਗੱਲਾਂ ਦੇ ਜਾਣਦੇ ਹੋਏ, ਦੁਨੀਆਂ ਜਾਣਦੀ ਹੈ ਕਿ ਇਨ੍ਹਾਂ ਸੱਚੇ ਦੇਸ਼ ਹਿਤਕਾਰੀ ਸਿੱਖਾਂ ਨੇ ਐਸੇ ਨਿਕੰਮੇ ਅਤੇ ਨਿਰਬਲ ਵਸੀਲੇ ਨਾਲ ਵੀ ਕੁਝ ਕਰ ਦਿਖਾਇਆ ਹੈ, ਜੇਕਰ ਅਸੀਂ ਸਾਰੇ ਭਰਾ ਹਿੰਦੂ, ਮੁਸਲਮਾਨ. ਸਿੱਖ ਆਦਿਕ ਮਿਲ ਕੇ ਇਸ ਲਿਟ੍ਰੇਚਰ ਨੂੰ ਸਿਰੇ ਚਾੜ੍ਹਨ ਵਿਚ ਲਗਦੇ ਤਾਂ ਪਤਾ ਨਹੀਂ ਅੱਜ ਕੀ ਦਾ ਕੀ ਹੋ ਜਾਂਦਾ! ਬੰਗਾਲੀ ਬੋਲੀ ਕੋਈ ਅਸਮਾਨੋਂ ਉੱਤਰੀ ਹੋਈ ਨਹੀਂ, ਜਿਸ ਦੇ ਲਿਟ੍ਰੇਚਰ ਨੂੰ ਅੱਜ ਫ਼ਖ਼ਰ ਦੀ ਨਜ਼ਰ ਨਾਲ ਦੇਖਿਆ ਜਾਂਦਾ ਹੈ। ਅਜੇ ਵੀ ਵੇਲਾ ਹੈ, ਅੱਗੇ ਆਪ ਸੱਜਣਾਂ ਦੀ ਖੁਸ਼ੀ ਹੈ। ਛੇਵੀਂ ਗੱਲ ਅਸੀਂ ਲਾਲਾ ਸਾਹਿਬ ਦੇ ਖਾਸ ਧਿਆਨ ਵਿਚ ਲਿਆਉਣਾ ਚਾਹੁੰਦੇ ਹਾਂ, ਕੋਈ ਜ਼ਮਾਨਾ ਸੀ, ਅੰਗਰੇਜ਼ੀ ਜ਼ਬਾਨ ਨੂੰ ਗਵਾਰ ਜਾਨ ਕੇ ਧੱਕੇ ਦਿੱਤੇ ਜਾਂਦੇ ਸਨ। ਉਹ ਦਿਨ ਦੂਰ ਨਹੀਂ ਗਏ ਜਦ ਕਿ ਭਾਰਤ ਦੇ ਵਿਦਵਾਨ ਸੰਸਕ੍ਰਿਤ ਤੋਂ ਛੁੱਟ ਹੋਰ ਕਿਸੇ ਬੋਲੀ ਵਿਚ ਪੁਸਤਕਾਂ ਲਿਖਣ ਨੂੰ ਵਕਤ ਗਵਾਉਨਾ ਹੀ ਨਹੀਂ ਬਲਕਿ ਅਪਨੀ ਹਤਿਕ ਜਾਨਿਆਂ ਕਰਦੇ ਸਨ। ਹਿੰਦੀ ਵੀਚਾਰੀ ਤਾਂ ਕਿਤੇ ਰਹੀ, ਜਿਸ ਦੀ ਮਾਂ ਨੂੰ ਵੀ ਗਵਾਰ ਦੱਸਿਆ ਜਾਂਦਾ ਸੀ, ਸਵਾਮੀ ਤੁਲਸੀ ਦਾਸ ਜੀ ਆਪਣੇ ਦੇਸ਼ ਦੇ ਸੱਚੇ ਹਿਤੂ ਰਾਮਾਇਣ ਵਿਚ ਇਕ ਜਗ੍ਹਾ ਆਪ ਹੀ ਇਸ ਹਾਲ ਦਾ ਰੋਨਾਂ ਰੋਂਦੇ ਹਨ। ਆਪ ਲਿਖਦੇ ਹਨ :-

ਭਾਸ਼ਾ ਭੱਟ ਮੋਰ ਮਤੀ ਥੋਰੀ,
ਹੰਸਨੇ ਜੋਗ, ਹੰਸੇ, ਨਾਂ ਕਹੋਰੀ।

ਇਸ ਦਾ ਭਾਵ ਇਹ ਹੈ ਕਿ ਜ਼ਬਾਨ ਮੇਰੀ ਕਿਤਾਬ ਦੀ ਗਵਾਹੀ ਸਮਝੀ ਜਾਂਦੀ ਹੈ ਅਤੇ ਮੇਰੀ ਮਤ ਵੀ ਥੋੜ੍ਹੀ ਹੈ, ਮਖੌਲ ਕਹਨੇ ਦੇ ਯੋਗ ਹੈ, ਜੇਕਰ ਕੋਈ ਠੱਠਾ

ਉਡਾਵੇ ਤਾਂ ਮੈਨੂੰ ਕੋਈ ਗਿਲਾ ਨਹੀਂ। ਅੱਜ ਲਾਲਾ ਜੀ ਪੰਜਾਬੀ ਨੂੰ ਗਵਾਰੀ ਬੋਲੀ ਦੱਸਣ ਵਾਲੇ ਕੋਈ ਨਵੇਂ ਨਹੀਂ ਨਿਕਲੇ, ਏਹ ਤਾਂ ਲੋਕਾਂ ਦਾ ਮੁੱਢ ਥੋਂ ਹੀ ਹਾਲ ਚੱਲਿਆ ਆਉਂਦਾ ਹੈ, ਉਹ ਹਿੰਦੀ ਵਿਚਾਰੀ ਤਾਂ ਕਲ੍ਹ ਦੀ ਕੁੜੀ ਹੈ, ਇਸ ਦੀ ਮਾਂ ਨੂੰ ਵੀ ਗਵਾਰ-ਗਵਾਰ ਕਿਹਾ ਜਾਂਦਾ ਸੀ, ਪਰ ਜੇ ਤੁਲਸੀ ਦਾਸ ਜੀ, ਲਾਲਾ ਜੀ ਜੈਸੇ ਲੋਕਾਂ ਦੇ ਮੇਹਣੇ ਸੁਣ ਕੇ ਅਪਣਾ ਇਰਾਦਾ ਤੋੜ ਦੇਂਦੇ ਤਾਂ ਅੱਜ ਹਿੰਦੀ ਕਿਥੇ ਹੁੰਦੀ?

ਆਪ ਅੱਗੇ ਚੱਲ ਕੇ ਲਿਖਦੇ ਹਨ "ਲੇਕਿਨ ਅਗਰ ਪੰਜਾਬੀ ਕੋ ਇਲਮੀ ਜ਼ਬਾਨ ਬਨਾਨੇ ਕੇ ਲੀਏ ਉਸ ਜ਼ਬਾਨ ਸੇਂ ਮਦਦ ਲੇਂ, ਜਿਸ ਕੇ ਸਾਥ ਇਸ ਕਾ ਕੁਦਰਤੀ ਸਬੰਧ ਹੈ ਔਰ ਜੋ ਅਸਲ ਮੇਂ ਇਸ ਜ਼ਬਾਨ ਦਾ ਮਖਰਜ ਹੈ ਯਾਨੇ ਸੰਸਕ੍ਰਿਤ ਸੇ ਔਰ ਸੰਸਕ੍ਰਿਤੀ ਮਦਦ ਸੇ ਬਣੀ ਹੋਈ ਪੰਜਾਬੀ ਕੇ ਲੀਏ ਬੇਹਤਰ ਹੋਗਾ ਕਿ ਵੋਹ ਦੇਵਨਾਗਰੀ ਮੇਂ ਲਿਖੀ ਜਾਵੇ, ਲੇਕਿਨ ਇਸ ਸੂਰਤ ਮੇਂ ਇਸ ਮੇਂ ਅਰ ਹਿੰਦੀ ਮੇਂ ਕੁਝ ਫ਼ਰਕ ਨਾ ਰਹੇਗਾ।" ਅਸੀਂ ਨਹੀਂ ਸਮਝਦੇ ਕਿ ਐਹੋ ਜਿਹੇ ਢਕੌਂਸਲੇ ਕੀ ਕੀਮਤ ਰੱਖਦੇ ਹਨ ?.......... ਕਿਆ ਲਾਲਾ ਜੀ ਸੰਸਕ੍ਰਿਤ ਦੀ ਮਦਦ ਨਾਲ ਕੋਈ ਨਵੀਂ ਜ਼ਬਾਨ ਈਜ਼ਾਦ ਕਰਨਾ ਚਾਹੁੰਦੇ ਹਨ ? ਅੱਜ ਤੀਕ ਨਹੀਂ ਸੀ ਸੁਣਿਆ ਕਿ ਬੋਲੀਆਂ ਵੀ ਇਸ ਤਰ੍ਹਾਂ ਬਣ ਸਕਦੀਆਂ ਹਨ, ਪੰਜਾਬੀ ਜ਼ਬਾਨ ਨੂੰ ਇਲਮੀ ਬਣਾਉਣ ਲਈ ਸੰਸਕ੍ਰਿਤ ਦੀ ਮਦਦ ਦੇ ਮੇਹਨੇ ਹਨ ਕਿ ਜਿਹੜੇ ਲਫ਼ਜ ਪੰਜਾਬੀ ਵਿਚ ਨਹੀਂ ਹਨ, ਉਹ ਸੰਸਕ੍ਰਿਤ ਦੀ ਮਦਦ ਦੇ ਨਾਲ ਬਣਾ ਕੇ ਉਨ੍ਹਾਂ ਉਪਰ ਪੰਜਾਬੀ ਦਾ ਰੰਗ ਚਾੜ੍ਹਿਆ ਜਾਵੇ, ਨਾ ਕਿ ਪੰਜਾਬੀ ਦੇ ਆਪਣੇ ਲਫ਼ਜ਼ਾਂ ਨੂੰ ਕੱਢ ਕੇ, ਉਸ ਦੀ ਥਾਂ ਪੱਥਰ-ਪੱਥਰ ਜੇਡੇ ਨਾਉ ਜਿਨ੍ਹਾਂ ਦਾ ਪੰਜਾਬੀ ਨਾਲ ਕੋਈ ਸਾਕ ਵੀ ਨਹੀਂ ਰਿਹਾ ਭਰੇ ਜਾਵਨ। ਫਿਰ ਅਸੀਂ ਲਾਲਾ ਜੀ ਥੋਂ ਪੁਛਦੇ ਹਾਂ ਕਿ ਸੰਸਕ੍ਰਿਤ ਦੀ ਮਦਦ ਨਾਲ ਪੰਜਾਬੀ ਹਿੰਦੀ ਕਿਵੇਂ ਬਣ ਜਾਵੇਗੀ ? ਅੱਜ ਪੰਜਾਬੀ ਵਿਚ ਸੈਂਕੜੇ ਹੀ ਸੰਸਕ੍ਰਿਤ ਦੇ ਲਫ਼ਜ਼ ਹਨ ਅਤੇ ਨਵੇਂ ਲਿਟ੍ਰੇਚਰ ਵਿਚ ਸੈਂਕੜੇ ਹੀ ਹੋਰ ਲਫ਼ਜ਼ ਵਰਤੇ ਜਾ ਰਹੇ ਹਨ ਪਰ ਪੰਜਾਬੀ ਨੇ ਹਿੰਦੀ ਦੀ ਕੋਈ ਮਸ਼ਾਹਬਤ (ਰੂਪ) ਵੀ ਨਹੀਂ ਲਈ। ਲਾਲਾ ਜੀ ਪੰਜਾਬੀ ਦੇ ਕਿਸੇ ਵਾਕ ਵਿਚ ਸੰਸਕ੍ਰਿਤ ਦੇ ਲਫ਼ਜ਼ ਭਰ ਕੇ ਉਸ ਨੂੰ ਹਿੰਦੀ ਬਣਾ ਦਿਖਾਵਨ। ਲਾਲਾ ਜੀ ਨੂੰ ਮਾਲੂਮ ਹੋਵੇ ਕਿ ਪੰਜਾਬੀ ਨੂੰ ਹਿੰਦੀ ਸ਼ਕਲ ਵਿਚ ਲਿਆਉਣ ਲਈ ਸੰਸਕ੍ਰਿਤ ਸਮਰਥ ਨਹੀਂ ਹੈ। ਉਰਦੂ ਦੀ ਸ਼ਰਨ ਆਏ ਬਿਨਾਂ ਇਹ ਹੋ ਨਹੀਂ ਸਕਦਾ ਤੇ ਅਸਲ ਗੱਲ ਇਹ ਹੈ ਕਿ ੯੦੦ ਵਰ੍ਹੇ ਦੇ ਮੁਸਲਮਾਨਾਂ ਦੇ ਮੇਲ-ਜੋਲ ਨਾਲ ਪੰਜਾਬੀ ਵਿਚ ਪੱਛਮੀ ਲਫ਼ਜ਼ ਵੀ ਹਜ਼ਮ ਹੋ ਚੁੱਕੇ ਹਨ, ਅਰ ਲੋੜ ਵੇਲੇ ਸੰਸਕ੍ਰਿਤ ਨਾਲੋਂ ਪ੍ਰਾਕ੍ਰਿਤ ਪੰਜਾਬੀ ਨੂੰ ਵਧੀਕ ਮਦਦ ਦੇਂਦੀ ਹੈ। ਦੂਜੀ ਗੱਲ ਲਾਲਾ ਜੀ ਦੀ ਇਹ ਹੈ ਕਿ ਸੰਸਕ੍ਰਿਤ ਥੋਂ ਜੇ ਮਦਦ ਲੈਣੀ ਹੈ ਤਾਂ ਪੰਜਾਬੀ ਨੂੰ ਦੇਵਨਾਗਰੀ ਵਿਚ ਲਿਖੋ। ਲਾਲਾ ਜੀ, ਐਸਾ ਮਾਲੂਮ ਹੁੰਦਾ ਹੈ ਕਿ ਪੰਜਾਬੀ ਬੋਲੀ ਉਪਰ ਇਕ ਤਰ੍ਹਾਂ ਦਾ ਜਜੀਆ ਜਾਂ ਤਵਾਨ ਲਾਉਣਾ ਚਾਹੁੰਦੇ ਹਨ। ਗੁਰਮੁਖੀ ਅੱਖਰਾਂ ਦੀ ਥੋੜ੍ਹੀ ਵਾਕਫ਼ੀ ਵੀ ਦੱਸ ਦੇਂਦੀ ਹੈ ਕਿ ਲਾਲਾ ਜੀ ਦੀ ਸਲਾਹ ਨਿਰੀ ਨਿਕੰਮੀ ਹੈ, ਇਸ ਥੋਂ ਕਿਸੇ ਫ਼ਾਇਦੇ ਜਾਂ ਸਹੂਲੀ ਦੀ ਉਮੀਦ ਹੀ ਨਹੀਂ ਹੋ ਸਕਦੀ, ਉਲਟਾ ਉਲਝਨ ਵਿਚ ਪੈ

ਕੇ ਨਿੰਕਮੀਆਂ ਗੁੰਝਲਾਂ ਪਾਉਨੀਆਂ ਹਨ। ਦੇਵਨਾਗਰੀ ਦੇ ਅੱਖਰ ਉਸ ਵੇਲੇ ਪੰਜਾਬੀ ਵਿਚ ਸਹੀ ਸਲਾਮਤ ਮੌਜੂਦ ਸਨ, ਜਦ ਕਿ ਗੁਰਮੁਖੀ ਅੱਖਰਾਂ ਦਾ ਪ੍ਰਚਾਰ ਸ਼ੁਰੂ ਹੋਇਆ। ਪ੍ਰਚਾਰ ਦੇ ਅਰੰਭਨ ਵਾਲੇ ਪ੍ਰਦੇਸੀ ਨਹੀਂ ਸਨ, ਦੇਵਨਾਗਰੀ ਦੇ ਅੱਖਰਾਂ ਥੋਂ ਚੰਗੀ ਤਰ੍ਹਾਂ ਵਾਕਫ਼ ਸ਼ਨ, ਸੰਸਕ੍ਰਿਤ ਬੋਲੀ ਦੇ ਉੱਚੇ ਲਿਟ੍ਰੇਚਰ ਨੂੰ ਜਾਨਦੇ ਸਨ, ਹਿੰਦੂ ਜ਼ਾਤੀ ਦੇ ਦੁਖਾਂ ਦੇ ਜਾਣੂ ਤੇ ਏਸ ਦੇ ਰਖਯਕ ਸਨ। ਇਤਨੇ ਦਰਦ ਅਤੇ ਹਿੰਦੂਆਂ ਨਾਲ ਪ੍ਰੇਮ ਦੇ ਹੁੰਦਿਆਂ ਜੇ ਉਨਾਂ ਨੇ ਦੇਵਨਾਗਰੀ ਅੱਖਰਾਂ ਨੂੰ ਤਿਆਗ ਕੇ ਉਸ ਦੀ ਥਾਂ ਗੁਰਮੁਖੀ ਅੱਖਰਾਂ ਦਾ ਪ੍ਰਚਾਰ ਕੀਤਾ ਤਾਂ ਇਸ ਵਿਚ ਜ਼ਰੂਰ ਹੀ ਕੋਈ ਭੇਦ ਹੈ। ਜਿਸ ਦਾ ਲੱਭਣਾ ਹਰ ਪੰਜਾਬੀ ਦਾ ਧਰਮ ਹੈ। ਜਿਥੇ ਲਾਲਾ ਜੀ ਅਤੇ ਉਨਾਂ ਦਾ ਸਮਾਜ ਅਨੇਕਾਂ ਮਸਲਿਆਂ ਉਪਰ ਇਤਨਾ ਵਕਤ ਅਤੇ ਮੇਹਨਤ ਖਰਚ ਕਰਦੇ ਹਨ, ਉਥੇ ਇਸ ਗੱਲ ਨੂੰ ਲੱਭਣ ਵਾਸਤੇ ਕੁਛ ਜਤਨ ਕਰਨ ਦਾ ਭਰੋਸਾ ਦੇਵਨਗੇ ? ਅਸੀਂ ਲਾਲਾ ਜੀ ਦੇ ਉੱਤਰ ਦੀ ਉਡੀਕ ਕਰਾਂਗੇ।

ਲਾਲਾ ਜੀ ਕਹਿੰਦੇ ਹਨ "ਪੰਜਾਬੀ ਜ਼ਬਾਨ ਮੇਂ ਜੋ ਲਫ਼ਜ਼ ਐਸੇ ਹੋ, ਜੋ ਇਸ ਕੋ ਹਿੰਦੀ ਮੇਂ ਤਮੀਜ਼ ਕਰਤੇ ਹੈਂ ਵੋਹ ਅਮੂਮਨ ਐਸੇ ਹੈਂ, ਜਿਨ ਕੀ ਅਵਾਜ਼ ਅਨਪੜ੍ਹ ਲੋਗੋਂ ਕੇ ਇਸਤਾਮਾਲ ਸੇ ਬਿਗੜ ਗਈ ਹੈ। ਮਸਲਨ ਘੀ ਸੇ ਘਿਓ, ਲਾਗ ਸੇ ਆਗ, ਭਰਾਤਾ ਸੇ ਭਰਾ, ਮਾਤਾ ਸੇ ਮਾਂ ......... ਅਬ ਮਾਕੂਲੀ ਕਾ ਤਕਾਜ਼ਾ ਯੇਹ ਹੈ ਕਿ ਕਿਤਾਬੀ ਜ਼ਬਾਨ ਮੇਂ ਅਸਲ ਲਫ਼ਜ਼ ਅਪਨੀ ਸੁੱਧ ਹਾਲਤ ਮੇਂ ਲਿਖੇ ......... ਪਰ ਅਗਰ ਲੋਗੋਂ ਕੇ ਯੇਹ ਖਿਆਲ ਹੈਂ ਕਿ ਪੰਜਾਬੀ ਕੀ ਤਰੱਕੀ ਲੀਏ ਹਮ ਸੰਸਕ੍ਰਿਤ ਕੀ ਮਦਦ ਲੇਂ ਤੋ ਬੇਹਤ੍ਰ ਹੈਨ ਮਾਲੂਮ ਹੋਤਾ ਹੈ ਕਿ ਹਮ ਅਭੀ ਸੇ ਪੰਜਾਬੀ ਔਰ ਹਿੰਦੀ ਕੋ ਏਕ ਬਨਾਵੇਂ ਔਰ ਉਨ ਕੇ ਲੀਏ ਦੇਵਨਾਗਰੀ ਹਰੂਫ ਇਖਤਿਆਰ ਕਰੇਂ ਪੱਖਪਾਤ ਦਾ ਤਕਾਜ਼ਾ ਮਜਬੂਰ ਕਰਦਾ ਹੈ ਕਿ ਲਾਲਾ ਜੀ ਏਸ ਤਰ੍ਹਾਂ ਹੀ ਲਿਖਨ ਪਰ ਅਸੀਂ ਲਾਲਾ ਜੀ ਥੋਂ ਪੁਛਦੇ ਹਾਂ ਕਿ ਜੇਕਰ ਅਨਪੜ੍ਹਾਂ ਦੇ ਵਰਤਨ ਕਰਕੇ ਮਾਤਾ ਦਾ ਮਾਂ ਹੋ ਗਿਆ ਜਾਂ ਪਿਤਾ ਦਾ ਪਿਓ ਜਾਂ ਭਰਾਤਾ ਦਾ ਭਰਾ ਜਾਂ ਘ੍ਰਿਤਿ ਥੋਂ ਘੀ ਜਾਂ ਘਿਓ ਤਾਂ ਕਿਆ ਆਪ ਮੰਨਣ ਨੂੰ ਤਿਆਰ ਹੋ ਕਿ ਅਨਪੜ੍ਹਾਂ ਦੇ ਵਰਤਨ ਨਾਲ ਹੀ ਮਾਤਾ ਯਾਂ ਪਿਤਾ ਥੋਂ ਫਾਦਰ ਜਾਂ ਪਿਦਰ ਜਾਂ ਭਰਾਤਾ ਥੋਂ ਬਰਦਰ ਜਾਂ ਬਰਾਦਰ ਹੋ ਗਏ ਹਨ। ਕੋਈ ਅਕਲ ਵਾਲਾ ਇਸ ਤਬਦੀਲੀ ਵਿਚ ਅਨਪੜ੍ਹਾਂ ਦਾ ਹਥ ਨਹੀਂ ਦੇਖ ਸਕਦਾ। ਕੁਦਰਤੀ ਨਿਯਮ ਹੈ ਜੋਹੜੇ ਇਹਨਾਂ ਹੇਰਾਂ ਫੇਰਾਂ ਨੂੰ ਰਾਹ ਦਸਦੇ ਹਨ। ਦੂਜੀ ਬੋਲੀ ਦਾ ਲਫ਼ਜ਼ ਭਾਵੇਂ ਵਿਦਵਾਨਾਂ ਦੇ ਹੱਥ ਵੀ ਆ ਜਾਵੇਂ, ਉਸ ਦੀ ਸ਼ਕਲ ਜ਼ਰੂਰ ਬਦਲ ਜਾਂਦੀ ਹੈ ਅਤੇ ਉਸ ਵਿਚ ਬੋਲਨ ਵਾਲੇ ਦੀ ਮਾਤ੍ਰੀ ਭਾਖਾ ਦਾ ਨਥੋ ਲੈਹਜਾ (ਉਚਾਰਨ) ਅਤੇ ਰੰਗ ਇਉਂ ਜੀ ਊਰ ਹੋ ਜਾਂਦਾ ਹੈ ਕਿ ਕੁਛ ਚਿਰ ਮਗਰੋਂ ਉਸ ਦੀ ਸੂਰਤ ਵੀ ਨਹੀਂ ਪਛਾਣੀ ਜਾਂਦੀ। ਇਸ ਤਬਦੀਲੀ ਨੂੰ ਅਸਲੀ ਲਫ਼ਜ਼ ਦਾ ਬਿਗਾੜ ਦਸਨਾਂ ਬੇ ਸਮਝੀ ਹੈ, ਫੇਰ ਜੇ ਭਲਾ ਅਸੀਂ ਇਸ ਨੂੰ ਬਿਗਾੜ ਮੰਨ ਕੇ ਸਾਰੀਆਂ ਬੋਲੀਆਂ ਦੇ ਸਾਰੇ ਲਫ਼ਜ਼ਾਂ ਨਾਲ, ਏਹੋ ਸਲੂਕ ਕਰੀਏ ਤਾਂ ਅਕਲ ਵਾਲੇ ਇਸ ਨੂੰ ਅਕਲ ਕੈਹਨਗੇ ? ਲਾਲਾ ਜੀ ਦੇ ਮਨ ਤਕ ਦੇ ਹਿਸਾਬ

ਨਾਲ ਹਿੰਦੀ ਭਾਖਾ ਦਾ ਇਕ-ਇਕ ਲਫ਼ਜ਼ ਬ੍ਰਿਜ ਭਾਸ਼ਾ ਦਾ ਬਿਗਾੜ ਹੈ, ਬ੍ਰਿਜ ਭਾਸ਼ਾ ਦਾ ਇਕ-ਇਕ ਲਫ਼ਜ਼ "ਸਾਰਾ ਸੈਨੀ" ਬੋਲੀ ਦਾ ਬਿਗਾੜ ਹੈ, ਸਾਰਾ ਸੈਨੀ ਬੋਲੀ ਦਾ ਇਕ-ਇਕ ਲਫ਼ਜ਼ ਪ੍ਰਾਕ੍ਰਿਤ ਦਾ ਬਿਗਾੜ ਹੈ, ਇਸੇ ਤਰ੍ਹਾਂ ਸਿਲਸਿਲਾ ਦੂਰ ਤੀਕ ਜਾ ਸਕਦਾ ਹੈ, ਹੁਣ ਲਾਲਾ ਜੀ ਦੇ ਲਫ਼ਜ਼ਾਂ ਵਿਚ ਹੀ "ਮਾਕੂਲੀਅਤ ਕਾ ਤਕਾਜ਼ਾ" ਇਹ ਹੈ ਕਿ ਹਿੰਦੀ ਨੂੰ ਯਕ ਕਲਮ ਬੰਦ ਕੀਤਾ ਜਾਵੇ, ਪਰ ਹਰ ਇਕ ਅਕਲ ਵਾਲਾ ਆਦਮੀ ਜਾਨਦਾ ਹੈ ਕਿ ਏਹ ਮਾਕੂਲੀਅਤ ਦਾ ਤਕਾਜ਼ਾ ਨਹੀਂ ਬਲਕਿ ਪੱਖਪਾਤ, ਤੰਗ-ਦਿਲੀ ਅਤੇ ਤਅੱਸਬ ਦਾ ਤਕਾਜ਼ਾ ਹੈ। ਜੇਕਰ ਲਾਲਾ ਜੀ ਮੋਟੇ-ਮੋਟੇ ਲਫ਼ਜ਼ਾਂ ਨੂੰ ਹੀ ਸ਼ੁੱਧ ਕਰਨਾ ਚਾਹੁੰਦੇ ਹਨ ਅਤੇ ਬੋਲੀ ਦੇ ਅੰਦਰ ਬਾਹਰ ਦੀ ਸ਼ਕਲ ਨੂੰ ਕੁਛ ਨਹੀਂ ਆਖਨਾ ਚਾਹੁੰਦੇ ਤਾਂ ਉਹ ਜਾਨੇ ਲਾਲਾ ਜੀ ਘਿਓ ਨੂੰ ਘ੍ਰਿਤ ਅਤੇ ਮਾਂ ਨੂੰ ਮਾਤਾ ਕੈਹ ਲੈਨ ਸਾਨੂੰ ਕੋਈ ਇਤਰਾਜ਼ ਨਹੀਂ, ਪਰ ਫੇਰ ਸਾਨੂੰ ਏਹ ਪਤਾ ਨਹੀਂ ਲਗਦਾ ਕਿ ਲਾਲਾ ਜੀ ਦੇ ਕੈਹਨ ਅਨੁਸਾਰ ਮਾਂ ਨੂੰ ਮਾਤਾ ਜਾਂ ਭਰਾ ਨੂੰ ਭਰਾਤਾ ਦੱਸ ਕੇ ਪੰਜਾਬੀ ਹਿੰਦੀ ਕਿਸ ਤਰ੍ਹਾਂ ਬਣ ਜਾਵੇਗੀ ? ਮਿਸਾਲ ਲਈ ਅਸੀਂ ਇਕ ਫ਼ਿਕਰਾ ਲੈਂਦੇ ਹਾਂ :- "ਜੇ ਕਰ ਮੇਰਾ ਭਰਾ ਤੈਨੂੰ ਕਿਤੇ ਮਿਲੇ ਤਾਂ ਉਸ ਨੂੰ ਆਖ ਛਡੀਂ ਗਾਂ ਦੇ ਘਿਓ ਦੀ ਬੜੀ ਲੋੜ ਹੈ"। ਆਓ ਇਸ ਵਾਕ ਦੇ ਬਿਗੜੇ ਹੋਏ ਲਫ਼ਜ਼ਾਂ ਨੂੰ ਸੁੱਧ ਕਰਕੇ ਦੇਖੀਏ ਕਿ ਹਿੰਦੀ ਬਣ ਜਾਂਦੀ ਹੈ ? "ਜੇਕਰ" ਪੰਜਾਬੀ ਦਾ ਲਫ਼ਜ਼ ਹੈ "ਯਦੀ" ਦਾ ਬਿਗਾੜ ਨਹੀਂ, ਇਸ ਕਰਕੇ ਕੀ ਬਨਿਆ ਕਿ "ਕੀ" "ਜੇ ਕਰ ਮੇਰਾ ਭਰਾਤਾ ਤੈਨੂੰ ਮਿਲੇ ਤਾਂ ਉਸ ਨੂੰ ਆਖ ਛੱਡੀਂ ਗਊ ਦੇ ਘ੍ਰਿਤ ਦੀ ਬੜੀ ਲੋੜ ਹੈ, ਅਸੀਂ "ਦੀ" ਦਾ ਵੀ "ਕੀ" ਕਰਨ ਨੂੰ ਤਿਆਰ ਨਹੀਂ, ਮੈਂ ਨਹੀਂ ਜਾਣਦਾ ਕੋਈ ਪੰਜਾਬੀ ਇਸ ਨਵੇਂ ਬਣੇ ਹੋਏ ਫ਼ਿਕਰੇ ਨੂੰ ਹਿੰਦੀ ਕਹਿ ਸਕੇ। ਫੇਰ ਲਫ਼ਜ਼ਾਂ ਨੂੰ ਸੁੱਧ ਕਰਨ ਨਾਲ ਸਾਰੇ ਦੇ ਸਾਰੇ ਪੰਜਾਬੀ ਫ਼ਿਕਰੇ ਦੀ ਮਟਕ ਗੁੰਮ ਹੋ ਗਈ ਹੈ। ਕਿਸੇ ਪੰਜਾਬੀ ਨੂੰ ਇਸ ਦਾ ਸੁਆਦ ਨਹੀਂ ਆਵੇਗਾ, ਇਸ ਲਈ ਲਾਲਾ ਜੀ ਦਾ ਦਾਹਵਾ ਠੀਕ ਨਹੀਂ। ਫੇਰ ਲਾਲਾ ਜੀ "ਲਬੀ ਸੇ ਪੰਜਾਬੀ ਹਿੰਦੀ ਕੋ ਏਕ" ਬਨਾਨ ਦੇ ਵਹਿਮ ਵਿਚ ਲੋਕਾਂ ਨੂੰ ਪਾਉਣਾ ਚਾਹੁੰਦੇ ਹਨ। ਅੱਜ ਉਰਦੂ ਨੂੰ ਜਿਸ ਦਾ ਦੂਜਾ ਨਾਮ ਲਾਲਾ ਜੀ ਦੇ ਆਪਨੇ ਕੈਹਨ ਅਨੁਸਾਰ ਹਿੰਦੀ ਹੈ ਪੰਜਾਬੀ ਵਿਚ ਰਾਜ ਭਾਗ ਅਤੇ ਹਿੰਦੂ ਮੁਸਲਮਾਨਾਂ ਸਿੱਖਾਂ ਦੀ ਮਦਦ ਨਾਲ ਪੰਜਾਬੀ ਦੀ ਥਾਂ ਲੈਂਦਿਆਂ ਅੱਧੀ ਸਦੀ ਲੰਘ ਗਈ ਹੈ ਹੁਣ ਲਾਲਾ ਜੀ ਨੂੰ ਇਸ ਨੂੰ ਨਾਗਰੀ ਅੱਖਰਾਂ ਦੇ ਕੱਪੜੇ ਪਾ ਕੇ ਹੋਰ ਕੋਸ਼ਿਸ ਕਰ ਲੈਨ, ਸਾਡਾ ਕੀ ਜਾਂਦਾ ਹੈ, ਜਿਸ ਦੀ ਅਪਨੀ ਮਾਂ ਜਿਉਂਦੀ ਹੈ, ਉਹ ਉਸ ਨੂੰ ਘਰੋਂ ਕੱਢ ਕੇ ਉਸ ਦੀ ਥਾਂ ਉਪਰੀ ਅਤੇ ਨਾਵਾਕਫ਼ ਤੀਵੀਂ ਨੂੰ ਥੋੜ੍ਹਾ ਹੀ ਦੇਵਨ ਲੱਗਾ ਹੈ ? ਦੇਵਨਾਗਰੀ ਹਰਫ਼ਾਂ ਦੇ ਲੈਨ ਵਿਚ ਪੰਜਾਬੀ ਬੋਲੀ ਨੂੰ ਬੜਾ ਭਾਰਾ ਉਜਰ ਇਹ ਹੈ ਕਿ ਇਹ ਅੱਖਰ ਉਸ ਦੀਆਂ ਜ਼ਰੂਰਤਾਂ ਨੂੰ ਕਿਸੇ ਤਰ੍ਹਾਂ ਵੀ ਪੂਰਾ ਨਹੀਂ ਕਰ ਸਕਦੇ।

ਸਤਾਰਾਂ ਸਫੇ ਦੇ ਦੂਜੇ ਤੇ ਤੀਜੇ ਕਾਲਮ ਵਿਚ ਕੋਈ ਐਸੀ ਗੱਲ ਨਹੀਂ ਜਿਸ ਦਾ ਉੱਤਰ ਨਾ ਦਿੱਤਾ ਗਿਆ ਹੋਵੇ, ਚਿੱਠੀ ਦੇ ਆਖਰੀ ਕਲਮ ਦੇ ਬਾਰੇ ਵਿਚ ਅਸੀਂ

ਲਾਲਾ ਜੀ ਨੂੰ ਇਤਨਾ, ਹੀ ਆਖਨਾਂ ਚਾਹੁੰਦੇ ਹਾਂ ਕਿ ਸੁਨੀ ਸੁਨਾਈ ਗਲ ਉਪਰ ਇਤਬਾਰ ਕਰਨਾ ਅਤੇ ਇਤਨੀ ਛੇਤੀ ਬਿਨਾਂ ਖੋਜ ਕੀਤੇ 'ਤੇ ਇਤਬਾਰ ਕਰ ਲੈਣਾ, ਆਪ ਜੈਸੇ ਵਿਦਵਾਨ ਪੁਰਸ਼ਾਂ ਦੇ ਯੋਗ ਨਹੀਂ, ਜੇ ਕਰ ਆਪ ਦੇਸ਼ ਭਗਤ ਹੋ ਤਾਂ ਆਪ ਦਾ ਫਰਜ਼ ਹੈ ਕਿ ਸਿੱਖਾਂ ਦੀ ਹਾਲਾਤ, ਉਨਾਂ ਦੇ ਖਿਆਲਾਂ ਅਤੇ ਕੰਮਾਂ ਦੇ ਲਾਗੇ ਹੋ ਕੇ ਮੁਤਾਲਿਆਂ ਕਰੋ ਅਤੇ ਦੇਖੋ ਕਿ ਉਹ ਕਿਧਰ ਜਾ ਰਹੇ ਹਨ। ਜੇ ਕਰ ਜੋ ਆਪ ਨੇ ਸੁਣਿਆ ਹੈ ਠੀਕ ਨਿਕਲੇ ਤਾਂ ਦੇਖੋ ਕਿ ਇਸ ਗੱਲ ਦੇ ਹੇਠਾਂ ਕਰਨ ਵਾਲਿਆਂ ਦੀ ਕੀ ਨਿਯਤ ਹੈ ਜੇ ਨਿਯਤ ਬੁਰੀ ਹੈ ਤਾਂ ਦੇਖੋ ਕਿ ਏਹ ਆਪ ਦੀ ਸੁਣੀ ਸੁਣਾਈ ਗੱਲ ਸਿੱਖਾਂ ਵਿਚ ਇਕ ਰੂਲ ਹੋ ਗਿਆ ਕਿ ਇਕ ਐਕਸਪਟਨ ਹੈ। ਮੈਂ ਆਪ ਦੀ ਸੇਵਾ ਵਿਚ ਅਪੀਲ ਕਰਦਾ ਹਾਂ ਕਿ ਆਪ ਖਾਲਸਾ ਟ੍ਰੈਕਟ ਸੋਸਾਇਟੀ ਦੇ ਪੁਸਤਕਾਂ ਦੀ ਬੋਲੀ ਦੇ ਖੋਜ ਕਰਕੇ ਫੇਰ ਅਪਨੀ ਰਾਇ ਕਾਇਮ ਕਰਨ, ਮਤਲਬੀ ਲੋਕਾਂ ਦੀਆਂ ਦੱਸੀਆਂ ਦਸਾਈਆਂ ਗੱਲਾਂ 'ਪਰ ਇਤਬਾਰ ਨਾ ਕਰੋ।

***(ਅੰਤਮ ਬੇਨਤੀ)***

ਭਾਰਤ ਵਿਚ ਇਸ ਵੇਲੇ ਕਈ ਬੋਲੀਆਂ ਹਨ, ਮੋਟੀਆਂ-ਮੋਟੀਆਂ ਸੱਤ ਹਨ, ਪੰਜਾਬੀ, ਹਿੰਦੀ, ਸਿੰਧੀ, ਗੁਜਰਾਤੀ, ਮਰਹਟੀ, ਬੰਗਾਲੀ ਤੇ ਉੜੀਯਾ ਇਨਾਂ ਬੋਲੀਆਂ ਦਾ ਨਿਕਾਸੂ ਸੰਸਕ੍ਰਿਤ ਨਹੀਂ ਬਲਕਿ ਹਰ ਪੰਜਾਂ ਬੋਲੀਆਂ ਜਿਹੜੀਆਂ ਕਦੇ ਭਾਰਤ ਵਿਚ ਬੋਲੀਆਂ ਜਾਂਦੀਆਂ ਸਨ ਅਤੇ ਉਨਾਂ ਦੇ ਨਿਕਲਣ ਦੀ ਥਾਂ ਪ੍ਰਾਕਿਰਤ, ਪਾਲੀ ਆਦਕ ਹੈ। ਸੰਸਕ੍ਰਿਤ ਤਾਂ ਅੰਮਾਂ ਕਹੀ ਜਾਂ ਸਕਦੀ ਹੈ ? ਸੰਸਕ੍ਰਿਤ ਦਾ ਦੀਵਾ ਭਾਰਤ ਵਿਚ ਬੁਝੇ ਹੋਏ ਅੱਜ ਢਾਈ ਹਜ਼ਾਰ ਵਰ੍ਹੇ ਤੋਂ ਉਪਰ ਹੋ ਗਿਆ ਹੈ ਪਰ ਸੰਸਕ੍ਰਿਤ ਵਿਚ ਵੀ ਬੜਾ ਭੇਦ ਹੈ, ਕਿਉਂਕਿ ਜੀਉਂਦੀ ਜਾਗਦੀ ਬੋਲੀ ਕਦੇ ਵੀ ਇਕ ਰਸ ਨਹੀਂ ਰਹਿ ਸਕਦੀ ਸੰਸਕ੍ਰਿਤ ਦਾ ਦੀਵਾ ਹੌਲੀ-ਹੌਲੀ ਗੁੱਲ ਹੋਇਆ ਹੈ, ਆਰੀਯਾ ਭਰਾ ਹਿੰਦੀ ਨੂੰ ਸੰਸਕ੍ਰਿਤ ਦੀ ਵੱਡੀ ਧੀ ਆਖਦੇ ਹਨ, ਸੰਸਕ੍ਰਿਤ ਤੇ ਹਿੰਦੀ ਵਿਚ ਕੋਈ ਆਦਮੀ ਇਸ ਰਿਸ਼ਤੇ ਦੀ ਸਾਬਤੀ ਨਹੀਂ ਦੇ ਸਕਦਾ, ਫਿਰ ਇਹੀ ਸੱਜਣ ਕਈ ਵਾਰ ਹਿੰਦੀ ਨੂੰ ਪੰਜਾਬੀ ਦੀ ਮਾਦਰੇ ਮੇਹਰਬਾਨ ਦਸਿਆ ਕਰਦੇ ਹਨ, ਇਹ ਜਾਂ ਤਾਂ ਹਠ ਅਤੇ ਤੰਗ-ਦਿਲੀ ਹੈ ਜਾਂ ਬੜੀ ਭਾਰੀ ਭੁੱਲ ਪੰਜਾਬੀ ਹਿੰਦੀ ਦਾ ਜੇ ਕੋਈ ਸਾਕ ਕਿਹਾ ਜਾ ਸਕਦਾ ਹੈ, ਤਾਂ ਉਹ ਇਹ ਹੈ ਕਿ ਪੰਜਾਬੀ ਹਿੰਦੀ ਦੀ ਮਾਸੀ ਹੈ ਹਿੰਦੀ ਦੀ ਮਾਂ ਤੇ ਪੰਜਾਬੀ ਬਿਲਕੁਲ ਇਕ ਤਾਂ ਨਹੀਂ ਹੋ ਸਕਦੀਆਂ ਪਰ ਪੰਜਾਬੀ ਦੀ ਮਾਂ ਅਤੇ ਹਿੰਦੀ ਦੀ ਦਾਦੀ ਵਿਚ ਬੜਾ ਡੂੰਘਾ ਭੈਣਾਂ ਵਾਲਾ ਸਬੰਧ ਜਾਪਦਾ ਹੈ, ਅਫਸੋਸ ਇਸ ਬਾਰੇ ਵਿਚ ਅੱਜ ਤੀਕ ਵਿਦਵਾਨਾਂ ਕੋਈ ਪੂਰੀ-ਪੂਰੀ ਖ਼ਬਰ ਨਹੀਂ ਕੀਤੀ ਅਤੇ ਹਨ੍ਹੇਰੇ ਦੇ ਹੁੰਦਿਆਂ ਅਸੀਂ ਇਸ 'ਤੇ ਬੜੀ ਥੋੜ੍ਹੀ ਹੀ ਰੌਸ਼ਨੀ ਪਾ ਸਕਦੇ ਹਾਂ। ਬਾਬਾ ਫਰੀਦ ਜੀ ਦੀ ਪੰਜਾਬੀ ਦੀ ਵੰਨਗੀ ਹੇਠ ਦੇਂਦੇ ਹਾਂ :-

੧. ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥ (ਪੰਨਾ ੧੩੭੮)

੨. ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥

ਹੰਢੈ ਉਂਨ ਕਤਾਇਦਾ, ਪੈਧਾ ਲੋੜੈ ਪਟੁ ॥੨੩॥ (ਪੰਨਾ ੧੩੭੯)

੩. ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ ॥
ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥੬੨॥ (ਪੰਨਾ ੧੩੮੧)

ਇਸ ਠੇਠ ਪੰਜਾਬੀ ਨੂੰ ਦੇਖ ਕੇ ਹਰ ਅਕਲ ਵਾਲਾ ਆਦਮੀ ਪ੍ਰਸੰਨ ਹੋ ਕੇ ਕਹੇਗਾ ਕਿ ਬਾਬਾ ਫਰੀਦ ਜੀ ਦੇ ਵੇਲੇ ਦੀ ਪੰਜਾਬੀ ਬੋਲੀ ਅਪਨੇ ਉਸ ਵੇਲੇ ਦੀ ਇਕ ਇਲਮੀ ਬੋਲੀ ਸੀ, ਖਿਆਲ ਨੂੰ ਐਸੇ ਸੁੰਦਰ ਰਸ-ਭਰੇ ਹਾਵਾਂ-ਭਾਵਾਂ ਵਿਚ ਦਸਨਾਂ, ਇਕ ਦਿਨ ਦਾ ਕੰਮ ਨਹੀਂ, ਐਸੀ ਬਾਬਾ ਫਰੀਦ ਜੀ ਦੇ ਸਲੋਕਾਂ ਦੀ ਬੋਲੀ ਬਣਨ ਥੋਂ ਪੈਹਲੇ ਪਤਾ ਨਹੀਂ ਪੰਜਾਬੀ ਬੋਲੀ ਕਿਤਨੀ ਕੁ ਮਾਂਜੀ ਗਈ ਹੈ। ਇਕ ਵੰਨਗੀ ਗਿਆਰਵੀਂ ਤੇ ਤੇਰ੍ਹਵੀਂ ਸਦੀ ਦੇ ਵਿਚਕਾਰ ਦੀ ਹੈ :-

ਕਾਗ ਉਡਾਵੇ ਧਨ ਖੜੀ ਆਯਾ ਪੀਆ ਭਬਕ।
ਅਧੀ ਬਾਹੂ ਗਲੀ ਵਿਚ ਅਧੀ ਗਈ ਕੜਕ।

ਇਸ ਦੀ ਐਸੀ ਸੁੰਦਰ ਜਵਾਨ ਸ਼ਕਲ ਦੇਖ ਕੇ ਕਿਹਾ ਜਾ ਸਕਦਾ ਹੈ ਕਿ ਇਹ ਮੰਜੇ ਹੋਏ ਖਿਆਲਾਂ ਦੀ ਬੋਲੀ ਹੈ। ਇਸ ਹਿਸਾਬ ਨਾਲ ਅਸੀਂ ਕਹਿ ਸਕਦੇ ਹਾਂ ਕਿ ਪੰਜਾਬੀ ਦਾ ਇਲਮੀ ਜਨਮ ਨਾਵੀਂ ਦਸਵੀਂ ਸਦੀ ਮਸੀਹ ਦੇ ਲੱਗਭਗ ਦਾ ਹੈ, ਫੇਰ ਇਸ ਬੋਲੀ ਦਾ ਤੇ ਅੱਜ ਦੀ ਬੋਲੀ ਦਾ ਟਾਕਰਾ ਕਰੀਏ ਤਾਂ ਇਹਨਾਂ ਦੋਹਾਂ ਵਿਚ ਇਤਨਾ ਕੋਈ ਭੇਦ ਮਾਲੂਮ ਹੀ ਨਹੀਂ ਹੁੰਦਾ। ਇਸ ਦੇ ਮੁਕਾਬਲੇ ਵਿਚ ਹਿੰਦੀ ਦਾ ਹਾਲ ਹੋਰ ਹੋਰ ਹੀ ਹੈ, ਹਿੰਦੀ ਦੀਆਂ ਪੁਰਾਣੀਆਂ ਕਿਤਾਬਾਂ ਜੋ ਅੱਜ ਪੇਸ਼ ਕੀਤੀਆਂ ਜਾ ਸਕਦੀਆਂ ਹਨ। ਬ੍ਰਿਜ ਭਾਸ਼ਾ ਵਿਚ ਹਨ, ਬ੍ਰਿਜ ਭਾਸ਼ਾ ਮੌਜੂਦਾ ਬੋਲੀ ਦੀ ਮਾਂ ਗਿਣੀ ਜਾਂਦੀ ਹੈ, ਸਿਵਾਇ ਕੁਝ ਭਗਤਾਂ ਦੀ ਬਾਨੀ ਦੇ ਹੋਰ ਕਿਸੇ ਪੁਰਾਣੇ ਹਿੰਦੀ ਲਿਖਤ ਦਾ ਰੁੱਖ ਅੱਜ-ਕਲ੍ਹ ਦੀ ਹਿੰਦੀ ਵੱਲ ਨਹੀਂ ਦਿਸਦਾ ਭਗਤਾਂ ਦੀ ਬਾਣੀ ਦਾ ਜਿਹੜੀ ਸਾਰੀ ਦੀ ਸਾਰੀ ਕਰੀਬਨ ਪੰਦਰਵੀਂ ਸਦੀ ਮਸੀਹ ਦੀ ਹੈ ਅਨੁਮਾਨ ਕਰਕੇ ਅਸੀਂ ਆਖ ਸਕਦੇ ਹਾਂ ਕਿ ਅੱਜ ਕਲ੍ਹ ਦੀ ਹਿੰਦੀ ਦਾ ਜਨਮ ਤੇਰ੍ਹਵੀਂ ਚੌਧਵੀਂ ਸਦੀ ਦਾ ਹੈ, ਭਾਵੇਂ ਕੁਝ ਹੀ ਹੋਵੇ, ਪੰਜਾਬੀ ਉਸ ਵੇਲੇ ਇਕ ਇਲਮੀ ਯੋਗਤਾ ਵਾਲੀ ਜ਼ਬਾਨ ਸੀ, ਜਦ ਹਿੰਦੀ ਦਾ ਜਨਮ ਹੋਇਆ।

ਅਸੀਂ ਪਾਠਕਾਂ ਨੂੰ ਬਾਰਹਵੀਂ ਤੇਰ੍ਹਵੀਂ ਸਦੀ ਦੀ ਪੰਜਾਬੀ ਦੀ ਵੰਨਗੀ ਦੇ ਆਏ ਹਾਂ, ਹੁਣ ਚੌਧਵੀਂ ਪੰਦਰਵੀਂ ਸਦੀ ਦੀ ਵੰਨਗੀ ਵੀ ਵੇਖਣ :-

**ਸਲੋਕੁ ਮਹਲਾ ੧**

ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥
ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥
ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥
ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥

ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥੧॥ (ਪੰਨਾ ੪੭੦)

**ਸਲੋਕ ਮਹਲਾ ੧**

ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥
ਅਜਰਾਈਲੁ ਫਰੇਸਤਾ ਹੋਸੀ ਆਇ ਤਈ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥ (ਪੰਨਾ ੯੫੩)

ਬੋਲੀ ਦੀ ਸੁਸਤਗੀ (ਨਿਚੋਲਤਾ) ਲਫ਼ਜ਼ਾਂ ਅਤੇ ਮੁਹਾਵਰੇ ਆਦਿ ਮਟਕ, ਖਿਆਲਾਂ ਦੀ ਬੁਲੰਦੀ ਅਤੇ ਪੰਜਾਬੀ ਬੋਲੀ ਦਾ ਅਸਲੀ ਸੁਧ ਹਾਲਤ ਕਿਸੇ ਦੇਖਣੀ ਹੋਵੇ ਤਾਂ ਇਹ ਦੇਖ ਲਵੇ। ਅਸੀਂ ਅੱਗੇ ਸੋਲਹਵੀਂ ਸਤਾਰਵ੍ਹੀਂ ਸਦੀ ਦੀ ਪੰਜਾਬੀ ਦੀ ਵੰਨਗੀ ਪੇਸ਼ ਕਰਦੇ ਹਾਂ :-

ਭਾਈ ਗੁਰਦਾਸ ਜੀ ਵਾਰ ੨੭ ਪੌੜੀ ੯

ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ।
ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ।
ਸਾਦੀਂ ਜੀਭ ਨ ਰਜੀਆ ਕਰਿ ਭੋਗ ਬਿਲਾਸੇ।
ਨਕ ਨ ਰਜਾ ਵਾਸੁ ਲੈ ਦੁਰਗੰਧ ਸੁਵਾਸੇ।
ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ
ਪੀਰ ਮੁਰੀਦਾਂ ਪਿਰਹੜੀ ਸਚੀ ਰਹਰਾਸੇ ॥੯॥

**ਪਉੜੀ ੧੫**

ਦਾਤਾ ਓਹੁ ਨ ਮੰਗੀਐ ਫਿਰਿ ਮੰਗਣਿ ਜਾਈਐ।
ਹੋਛਾ ਸਾਹੁ ਨ ਕੀਚਈ ਫਿਰਿ ਪਛੋਤਾਈਐ।
ਸਾਹਿਬੁ ਓਹੁ ਨ ਸੇਵੀਐ ਜਮ ਡੰਡੁ ਸਹਾਈਐ।
ਹਉਮੈ ਰੋਗੁ ਨ ਕਟਈ ਓਹੁ ਵੈਦੁ ਨ ਲਾਈਐ।
ਦੁਰਮਤਿ ਮੈਲੁ ਨ ਉਤਰੈ ਕਿਉਂ ਤੀਰਥਿ ਨਾਈਐ।
ਪੀਰ ਮੁਰੀਦਾਂ ਪਿਰਹੜੀ ਸੁਖ ਸਹਜਿ ਸਮਾਈਐ ॥੧੫॥

ਭਾਈ ਜੀ ਦੀਆਂ ਕਰਾਮਤਾਂ ਜਿਹੜੀਆਂ ਉਨ੍ਹਾਂ ਨੇ ਪੰਜਾਬੀ ਬੋਲੀ ਵਿਚ ਭਰ ਦਿੱਤੀਆਂ ਹਨ, ਕਦੀ ਖਾਲੀ ਨਹੀਂ ਜਾਣਗੀਆਂ, ਜ਼ਮਾਨਾ ਆਵੇਗਾ ਜਦ ਕਿ ਦੇਖਿਆ ਹੋਇਆ ਖਜ਼ਾਨਾ ਦੀ ਭਾਲ ਬੜੀ ਸਰਗਰਮੀ ਨਾਲ ਹੋਵੇਗੀ, ਇਹ ਸੋਲਹਵੀਂ ਸਤਾਰ੍ਹਵੀਂ ਸਦੀ ਦੀ ਇਲਮੀ ਪੰਜਾਬੀ ਦਾ ਨਮੂਨਾ ਹੈ, ਹੁਣ ਆਪਣੇ ਸਤਾਰ੍ਹਵੀਂ ਅਠਾਰ੍ਹਵੀਂ ਸਦੀ ਦੀ ਪੰਜਾਬੀ ਦੇ ਕਰਤਬ ਦੇਖਣੇ ਹੋਵਣ ਤਾਂ ਬੁਲ੍ਹੇ ਸ਼ਾਹ, ਸ਼ਾਹ ਹੁਸੈਨ, ਵਾਰਸ਼ ਸ਼ਾਹ ਆਦਿਕਾਂ ਦੀਆਂ ਕਲਾਮਾਂ ਦੇਖੋ, ਇਕ ਜ਼ਮਾਨਾ ਜਾਣਦਾ ਹੈ ਕਿ ਇਹ ਸੱਜਣ ਕਿਸ

ਪਾਇ ਦੇ ਮੁਸੰਨਫ ਹਨ ਅਤੇ ਇਨ੍ਹਾਂ ਦੀ ਪੰਜਾਬੀ ਕੈਸੀ ਮਾਂਜੀ ਧੋਤੀ ਹੀਰੇ ਮੋਤੀਆਂ ਨਾਲ ਪਰੋਤੀ ਹੋਈ ਹੈ ਅਤੇ ਅੰਗ੍ਰੇਜ਼ੀ ਫ਼ਾਰਸੀ ਦੇ ਉੱਚੇ ਕਵੀਆਂ ਨਾਲ ਮੁਕਾਬਲੇ ਵਿਚ ਖਲੋ ਸਕਦੀ ਹੈ। ਨਮੂਨੇ ਦੇ ਕੇ ਥਾਂ ਭਰਨ ਦੀ ਲੋੜ ਨਹੀਂ, ਖੋਜੀ ਆਦਮੀ ਖ਼ੁਦ ਦੇਖ ਸਕਦਾ ਹੈ।

ਉਨ੍ਹੀਵੀਂ ਵੀਹਵੀਂ ਸਦੀ ਦੀ ਪੰਜਾਬੀ ਦੀ ਬਾਬਤ ਖਾਲਸਾ ਟ੍ਰੈਕਟ ਸੋਸਾਇਟੀ ਦੇ ਅਨੇਕ ਟ੍ਰੈਕਟ ਗਵਾਹੀ ਦੇ ਰਹੇ ਹਨ, ਦੇਖਣ ਵਾਲਾ ਵੇਖ ਸਕਦਾ ਹੈ ਕਿ ਪੰਜਾਬੀ ਕਿਸ ਤਰ੍ਹਾਂ ਉਛਾਲ ਕੇ ਆਸਮਾਨ ਨੂੰ ਜਾ ਰਹੀ ਹੈ, ਪੰਜਾਬੀ ਨੇ ਆਪਣਾ ਇਲਮੀ ਆਡੀਲ ਆਦਰਸ਼ ਇਤਨਾ ਉੱਚਾ ਬਣਾ ਲਿਆ ਹੈ ਕਿ ਉਰਦੂ ਹਿੰਦੀ ਦੇ ਅਜੇ ਸੁਫਨੇ ਵਿਚ ਵੀ ਨਹੀਂ, ਜਿਸ ਨੂੰ ਯਕੀਨ ਨਾ ਆਵੇ ਰਾਣਾ ਸੂਰਤ ਸਿੰਘ ਅਤੇ ਰਾਣੀ ਰਾਜ ਕੌਰ ਪੜ੍ਹ ਦੇਖੇ। ਵਾਧਾ ਇਹ ਹੈ ਕਿ ਪੰਜਾਬੀ ਨੇ ਸ਼ੁਰੂ ਥੋਂ ਹੀ ਕਿਸੇ ਬੋਲੀ ਦੀ ਨਕਲ ਨਹੀਂ ਉਤਾਰੀ, ਸਾਰੇ ਦਾ ਸਾਰਾ ਤਰਜ਼ ਰੁਖ, ਬਨਾਵਟ ਖਿਆਲ ਆਦਿਕ ਇਸੇ ਦੇ ਆਪਣੇ ਹਨ, ਇਸ ਤੋਂ ਉਲਟ ਉਰਦੂ ਫ਼ਾਰਸੀ ਤੇ ਸੰਸਕ੍ਰਿਤ ਦੀ ਬੋਲੀ ਰੁੱਕ ਹੈ। ਇਹ ਹੈ ਪੰਜਾਬੀ ਜਿਸ ਦੀ ਬਾਬਤ ਲਾਲਾ ਲਾਜਪਤ ਰਾਇ ਜੀ ਪੁੱਛ ਰਹੇ ਸਨ ਕਿ ਪੰਜਾਬੀ ਕਿਸ ਜ਼ਬਾਨ ਦਾ ਨਾਮ ਹੈ।

ਲਾਲਾ ਜੀ ਨੂੰ ਆਖ਼ੀਰ ਵਿਚ ਅਸੀਂ ਦੱਸਦੇ ਹਾਂ ਕਿ ਹਿੰਦੂ ਪੁਰਾਣੀ ਤਹਿਜ਼ੀਬ ਦਾ ਹਿੰਦੀ ਨਾਲ ਕੋਈ ਵਾਸਤਾ ਨਹੀਂ, ਭਾਰਤ ਦੇ ਹੋਰ ਕਿਸੇ ਹਿੰਦੂ ਹਿੱਸੇ ਨੇ ਆਪਣੀ ਪੁਰਾਣੀ ਹਿੰਦੂ ਤਹਿਜ਼ੀਬ ਨੂੰ ਕਾਇਮ ਰੱਖਣ ਲਈ ਹਿੰਦੀ ਨੂੰ ਆਪਣੀ ਮਾਤ੍ਰੀ ਭਾਸ਼ਾ ਨਹੀਂ ਬਣਾ ਲਿਆ। ਪੰਜਾਬੀਆਂ ਹਿੰਦੂਆਂ ਦੀ ਕਿਹੜੀ ਪੁਰਾਣੀ ਤਹਿਜ਼ੀਬ ਹੈ, ਜਿਸ ਨੂੰ ਪੰਜਾਬੀ ਨਹੀਂ ਕਾਇਮ ਰੱਖ ਸਕਦੀ ? ਪੰਜਾਬ ਦਾ ਬੱਚਾ-ਬੱਚਾ ਜਾਣਦਾ ਹੈ ਕਿ ਹਿੰਦੂਆਂ ਦੀਆਂ ਪੂਜਨਯੋਗ ਧਾਰਮਿਕ ਕਿਤਾਬਾਂ ਦਾ ਇਕ ਬੜਾ ਹਿੱਸਾ ਪੰਜਾਬੀ ਵਿਚ ਨਿਕਲ ਚੁੱਕਿਆ ਹੈ ਅਤੇ ਹਰ ਸ਼ਹਿਰ ਵਿਕ ਰਿਹਾ ਹੈ। ਜੇ ਕਰ ਲਾਲਾ ਜੀ ਜੈਸੇ ਸੱਜਣ ਪੰਜ ਦਸ ਵਰ੍ਹੇ ਕੋਸ਼ਿਸ਼ ਕਰਨ ਤਾਂ ਹਿੰਦੂ ਤਹਿਜ਼ੀਬ ਦੀਆਂ ਕਿਤਾਬਾਂ ਦਾ ਪੰਜਾਬੀ ਬੋਲੀ ਵਿਚ ਅੰਤ ਹੀ ਨਾ ਰਹੇ, ਮੁਸਲਮਾਨਾਂ ਦੀਆਂ ਸੈਂਕੜੇ ਮਜ਼ਹਬ ਨਾਲ ਸਬੰਧ ਰੱਖਣ ਵਾਲੀਆਂ ਕਿਤਾਬਾਂ ਪੰਜਾਬੀ ਬੋਲੀ ਵਿਚ ਹਨ ਹਾਲਾਂ ਕਿ ਮੁਸਲਮਾਨ ਹੱਥ ਧੋ ਕੇ ਪੰਜਾਬੀ ਦੇ ਪਿੱਛੇ ਪਏ ਹੋਏ ਹਨ।

ਆਖਿਰ ਵਿਚ ਅਸੀਂ ਆਪਣੇ ਪੰਜਾਬੀ ਭਰਾਵਾਂ ਨੂੰ ਦੱਸਿਆ ਚਾਹੁੰਦੇ ਹਾਂ ਕਿ ਪੰਜਾਬੀ ਬੋਲੀ ਤੁਹਾਡੀ ਰਗ-ਰਗ ਵਿਚ ਜੀਊਂਦੀ ਹੋਈ ਹੈ, ਇਸ ਦਾ ਨਿਕਲਣਾ ਮੁਮਕਿਨ ਹੀ ਨਹੀਂ। ਆਪ ਲਾਲ ਜੀ ਜੈਸੇ ਉਲਟੀਆਂ ਕੋਸ਼ਿਸ਼ਾਂ ਕਰਨ ਵਾਲੇ ਸੱਜਣਾਂ ਦੀ ਸਰਗਰਮੀ ਥੋਂ ਨਾ ਡਰੋ। ਸਵਾਮੀ ਰਾਮ ਤੀਰਥ ਜੀ ਜਿਸ ਨੂੰ "ਸੱਚਾ ਰਿਖੀ" ਕੈਹਨਾਂ ਕੋਈ ਅਯੋਗ ਨਹੀਂ ਜਾ ਆਪਣੀ ਅਸਲੀ ਮਸਤੀ ਵਿਚ ਆਯਾ ਕਰਦੇ ਹਨ ਤਾਂ ਉਰਦੂ ਜਾਂ ਹਿੰਦੀ ਲਿਖਦੇ ਲਿਖਦੇ ਉਨ੍ਹਾਂ ਦੀ ਕਲਮ ਥੋਂ ਪੰਜਾਬੀ ਐਉਂ ਵਗ ਤੁਰਦੀ ਹੈ ਜਿਸ ਤਰ੍ਹਾਂ ਕਿਸੇ ਪਹਾੜੀ ਸੋਮੇ ਵਿੱਚੋਂ ਨਿਰਮਲ ਜਲ ਦੀ ਧਾਰ ਉਛਲ ਪੈਂਦੀ ਹੈ, ਆਪ ਉਨ੍ਹਾਂ ਦੀ ਰਚਨਾ ਪੜ੍ਹ ਦੇਖੋ "ਜਲਵਾਇ ਕੋਹ ਸਾਰ" ਵਿਚ ਇਕ

ਥਾਂ ਉਰਦੂ ਬੋਲਦੇ-ਬੋਲਦੇ ਕਹਿ ਉਠਦੇ ਹਨ :-

"ਨੈਣ ਮੇਰੇ ਸੁਖ ਕਿਉਂ ਨਹੀਂ ਸੌਂਦੇ ਕੱਢ ਪਾਂਧਾ ਪਤ੍ਰੀ ਦੇਖ ਦਿਨ ਮੇਰੇ।" ਆਦਿ। ਇਕ ਹੋਰ ਥਾਂ ਆਖਦੇ ਹਨ

"ਨਦੀਆਂ ਦੀ ਸਰਦਾਰ ਗੰਗਾ ਰਾਣੀ।
ਤੇਰੇ ਛਿਟੇ ਦੇਨ ਬਹਾਰ ਗੰਗਾ ਰਾਣੀ।
ਸਾਨੂੰ ਰੁਖ ਜ਼ਿੰਦੜੀ ਦੇ ਨਾਲ ਗੰਗਾ ਰਾਣੀ।
ਤੇਰੀ ਲੈਹਰੀ ਰਾਮ ਸਵਾਰ ਗੰਗਾ ਰਾਣੀ।"

ਆਪ ਦੀ ਇਕ ਚਿੱਠੀ ਦੀ ਨਕਲ ਜਿਹੜੀ ਉਨ੍ਹਾਂ ਆਪਣੇ ਇਕ ਸੱਜਣ ਨੂੰ ਭੇਜੀ ਸੀ ਹੇਠ ਦਿੱਤੀ ਜਾਂਦੀ ਹੈ :-

"ਓਮ, ਜੈ. ਜੈ. ਜੈ . ਆਨੰਦ, ਆਨਦ, ਆਨੰਦ
ਭੈ ਭੇਦ ਤੇ ਭਰਮ ਦੀਆਂ ਮਾੜੀਆਂ ਤੇ ਹਲ ਵਾਹ ਸੁਹਾਗੜਾ ਫੇਰ ਦਿੱਤਾ।
ਫ਼ਰਜ ਕਉ ਕਰਜ ਤੇ ਗਰਜ਼ ਦੇ ਬੇਲੜੇ ਨੂੰ ਅਗ ਲਾਇ ਕੇ ਸ਼ੇਰ ਨੂੰ ਘੇਰ ਲੀਤਾ।
ਬਿਨਾਂ ਰਾਮ ਜੇ ਨਾਮ ਵੀ ਹੋਰ ਦਾ ਸੀ ਸੁਰੰਗ ਕੱਢ ਪਲੀਤੜਾ ਗੇਰ ਦਿੱਤਾ।
ਅੱਜ ਨੂਰ ਦਾ ਸੂਕਦਾ ਹੜ੍ਹ, ਆਯਾ, ਦੱਸੋਂ ਦਿਸ਼ਾਂ ਅਨੰਦ ਖਲੇਰ ਦਿੱਤਾ।" ਓਮ.
(ਅੱਜ ਮੁਕਾਮ ਹਜ਼ੂਰ ਕਾ ਦਿਲ)

ਡਿੱਠਾ ਪਾਠਕ ਜੀ! ਹਜ਼ੂਰ ਦੇ ਦਿਲ ਦੇ ਮੁਕਾਮ ਵਿਚੋਂ ਪੰਜਾਬੀ, ਮਿੱਠੀ ਪਿਆਰੀ ਉਰਾ ਕਰਨ ਵਾਲੀ ਠੰਡ ਪਾਣ ਵਾਲੀ ਪੰਜਾਬੀ ਨਿਕਲੀ ਇਹ ਸਵਾਮੀ ਜੀ ਦੀ ਸੇਹਜ ਅਵਸਥਾ ਦੀ ਹਾਲਤ ਦਾ ਨਕਸ਼ਾ ਹੈ ਕਿ ਇਕ ਸੰਸਕ੍ਰਿਤ ਹਿੰਦੀ ਭਾਸ਼ਾ ਅਤੇ ਹਿੰਦੂਆਂ ਦੀ ਪੁਰਾਣੀ ਤਹਿਜ਼ੀਬ ਦੇ ਸੱਚੇ ਜਾਨ-ਨਸਾਰ ਪ੍ਰੇਮੀ ਦੇ ਮੂੰਹ ਵਿਚੋਂ ਪੰਜਾਬੀ ਬੋਲੀ ਦੇ ਫੁਲ ਕਿਰਦੇ ਹਨ। ਇਸ ਤੋਂ ਵੱਧ ਕੇ ਹੋਰ ਕਿਸ ਸਬੂਤ ਦੀ ਲੋੜ ਹੈ। ਪੰਜਾਬ ਪੰਜਾਬੀ ਨੂੰ, ਮੱਛੀ ਪਾਣੀ ਨੂੰ, ਭਗਤ ਭਜਨ ਨੂੰ ਨਹੀਂ ਛੱਡ ਸਕਦੇ। ਆਓ ਅਸੀਂ ਵਿਰੋਧੀਆਂ ਦੀਆਂ ਗੱਲਾਂ ਦੀ ਪ੍ਰਵਾਹ ਨਾ ਕਰਦੇ ਹੋਏ ਆਪਣੇ ਮਾਂ ਪਿਓ ਦੀ ਬੋਲੀ ਨੂੰ ਜਿਸ ਨੂੰ ਸਾਡੇ ਬਜ਼ੁਰਗ ਰਿਖੀਆਂ ਨੇ ਦੇਵ ਬਾਣੀ ਕਹਿ ਕੇ ਵਡਿਆਈ ਦਿੱਤੀ ਹੈ ਆਪਣੇ ਹਿਰਦੇ ਨਾਲ ਪਰੋਈ ਰੱਖੀਏ।

✡ ✡ ✡

# ਗੁਰਦੁਆਰਾ ਸੁਧਾਰ ਤੇ ਅਸਾਡਾ ਧਾਰਮਿਕ ਹੱਕ

ਕਈ ਲੋਕ ਹੈਰਾਨੀ ਨਾਲ ਪੁੱਛਿਆ ਕਰਦੇ ਹਨ ਕਿ ਵਰਤਮਾਨ ਗੁਰਦੁਆਰਾ ਸੁਧਾਰ ਦੀ ਲਹਿਰ ਵਿਚ ਸਰਕਾਰ ਨਾਲ ਖਾਲਸੇ ਦਾ ਮੋਰਚਾ ਕਿਉਂ ਲੱਗਿਆ ਹੈ ? ਉਨ੍ਹਾਂ ਭਰਾਵਾਂ ਦੇ ਪ੍ਰਸ਼ਨ ਦਾ ਉੱਤਰ ਇਤਿਹਾਸ ਇਹ ਦੇਂਦਾ ਹੈ ਕਿ ਸਿੱਖਾਂ ਨੇ ਧਾਰਮਿਕ ਮੁਆਮਲੇ ਵਿਚ ਕਦੇ ਵੀ ਸਰਕਾਰੀ ਆਨ ਨਹੀਂ ਮੰਨੀ ਮੌਜੂਦਾ ਸਰਕਾਰ ਦਾ ਮੌਜੂਦਾ ਕਾਨੂੰਨ ਹੁਣ ਤੋੜੀ ਧਰਮ ਵਿਚ ਸਰਕਾਰੀ ਦਖ਼ਲ ਮਨੌਣ ਦਾ ਜਤਨ ਕਰਦਾ ਰਿਹਾ ਹੈ। ਬਸ ਏਹ ਹੀ ਕਾਰਨ ਹੈ ਕਿ ਜਿਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਧਰਮ ਦੇ ਹਲਕੇ ਵਿਚ ਨਾ ਮਿਲਵਰਤਨ ਕਰਨੀ ਪਈ, ਇਸ ਖਿਆਲ ਦੀ ਪ੍ਰੋੜ੍ਹਤਾ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਤਿਹਾਸ ਪੜ੍ਹ ਕੇ ਵੇਖੋ ਕਿ ਜਦ ਬਾਬਾ ਪ੍ਰਿਥਵੀ ਚੰਦ ਅਕਬਰ ਦੇ ਦਰਬਾਰ ਵਿਚ ਅਰਜ਼ੀ ਦਿੰਦਾ ਹੈ ਪਰ ਸ਼ਾਹੀ ਦਰਬਾਰ ਵਿੱਚੋਂ ਅਰਜ਼ੀ ਹੁਕਮ ਮਿਲਦਾ ਹੈ ਕਿ ਆਪਦੇ ਧਾਰਮਿਕ ਮੁਆਮਲੇ ਨੂੰ ਇਹ ਦਰਬਾਰ ਨਹੀਂ ਨਿਬੇੜ ਸਕਦਾ। ਇਸ ਦਾ ਨਿਬੇੜਾ ਸਿੱਖ ਸੰਗਤ ਹੀ ਕਰ ਸਕਦੀ ਹੈ।

ਇਸੇ ਤਰ੍ਹਾਂ ਦਸਮ ਗੁਰੂ ਦੇ ਸਮੇਂ ਮਸੰਦ ਪਾਪ ਕਮਾਉਂਦੇ ਹਨ, ਜੋ ਕਿ ਇਕ ਕਿਸਮ ਦੇ ਪੁਜਾਰੀ ਤੇ ਪ੍ਰਚਾਰਕ ਸਨ। ਕਲਗੀਧਰ ਜੀ ਨੇ ਉਨ੍ਹਾਂ ਪਾਪੀਆਂ ਨੂੰ ਨਾ ਕੇਵਲ ਮਾਮੂਲੀ ਸਜਾ ਹੀ ਦਿੱਤੀ, ਸਗੋਂ ਉਨ੍ਹਾਂ ਨੂੰ ਮੌਤ ਦੇ ਮੂੰਹ ਵਿਚ ਪਾ ਕੇ ਸਿੱਖ ਧਰਮ ਦਾ ਮੁੱਖ ਉਜਾਲਾ ਕੀਤਾ ਬਲਕਿ ਅਤਿ ਅਪਰਾਧੀ ਹੋਣ ਦੇ ਕਾਰਣ ਬਾਬਾ ਰਾਮ ਰਾਏ ਜੀ ਦੇ ਮਸੰਦਾਂ ਨੂੰ ਸਖ਼ਤ ਤੋਂ ਸਖ਼ਤ ਦੰਡ ਦਿੱਤਾ, ਉਸ ਸਮੇਂ ਦੇ ਜ਼ਾਲਮ ਬਾਦਸ਼ਾਹ ਔਰੰਗਜ਼ੇਬ ਨੇ ਭੀ ਕਿਸੇ ਕਿਸੰਮ ਦੀ ਪੁੱਛ-ਗਿਛ ਨਹੀਂ ਕੀਤੀ ਕਿ ਆਪ ਨੇ ਮਸੰਦਾਂ ਨੂੰ ਕਿਉਂ ਇਤਨਾਂ ਭਾਰੀ ਦੰਡ ਦਿੱਤਾ। ਭਾਵੇਂ ਇਸ ਤੋਂ ਕੁਝ ਚਿਰ ਪਿੱਛੋਂ ਕਈ ਹੋਰ ਕਾਰਣਾਂ ਕਰਕੇ ਸਤਿਗੁਰੂ 'ਤੇ ਔਰੰਗਜ਼ੇਬੀ ਫ਼ੌਜ ਦੇ ਜੁਧ ਜੰਗ ਹੋਏ ਤੇ ਬਾਦਸ਼ਾਹ ਵੱਲੋਂ ਕਈ ਕਿਸਮ ਦੇ ਅਪਰਾਧ ਕੀਤੇ ਗਏ ਪਰ ਮਸੰਦਾਂ ਦੇ ਮੁਆਮਲੇ ਵਿਚ ਉਸ ਬਾਦਸ਼ਾਹ ਨੇ ਕੋਈ ਪੁੱਛ ਪ੍ਰਤੀਤ ਨਹੀਂ ਕੀਤੀ।

ਸਿੱਖ ਰਾਜ ਦੇ ਸਮੇਂ ਭੀ ਜਦ ਕਦੇ ਧਾਰਮਿਕ ਝਗੜਾ ਪਿਆ ਉਸ ਨੂੰ ਅਕਾਲੀਆਂ ਨੇ ਹੀ ਨਿਬੇੜਿਆ ਨਾ ਕਿ ਸਰਕਾਰੀ ਹਾਕਮਾਂ ਨੇ, ਇਥੋਂ ਤੋੜੀ ਕਿ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੂੰ ਪਿੰਡਾ ਨੰਗਾ ਕਰਕੇ ਕੋਰੜੇ ਮਾਰਨ ਦੀ ਤਿਆਰੀ ਕੀਤੀ ਗਈ ਕਿਉਂਕਿ ਸ਼ੇਰੇ ਪੰਜਾਬ ਧਰਮ ਦੇ ਮੁਆਮਲੇ ਵਿਚ ਅਪਰਾਧੀ ਸੀ।

ਜਿਸ ਖਾਲਸੇ ਨੇ ਇਸ ਤਰ੍ਹਾਂ ਧਾਰਮਿਕ ਆਜ਼ਾਦੀ ਦੀ ਮੌਜ ਲੁੱਟੀ ਸੀ, ਉਹ. ਕਿਸ ਤਰ੍ਹਾਂ ਸਹਾਰ ਸਕਦਾ ਸੀ ਕਿ ਉਸ ਦੇ ਹਰਿਮੰਦਰ ਵਿਚ ਸ਼ਰਾਬਾਂ ਪੀਤੀਆਂ

ਜਾਣ ਤੇ ਨਾਨਕਾਣੇ ਸਾਹਿਬ ਬਿਭਚਾਰ ਦਾ ਪ੍ਰਵਾਹ ਚਲਾਇਆ ਜਾਵੇ ਤੇ ਕਈ ਸਾਲ ਰੋਣ ਪਿਟਣ ਪਰ ਭੀ ਸਮੇਂ ਦੀ ਸਰਕਾਰ ਉਕਾ ਧਿਆਨ ਨਾ ਦੇਵੇ ਫ਼ੌਜਦਾਰੀ ਤੇ ਦੀਵਾਨੀ ਕਾਨੂੰਨ ਦਾ ਗੋਰਖਧੰਦਾ ਅਜੇਹਾ ਹੋਵੇ ਕਿ ਸਾਲਾਂ ਬੱਧੀ ਉਸ ਦਾ ਥੌਹ ਪਤਾ ਹੀ ਨਾ ਲੱਗੇ, ਕਈ ਸਾਲ ਇਹ ਦਰਦ ਕੌਮੀ ਸੀਨੇ ਨੂੰ ਸਾੜਦਾ ਰਿਹਾ ਅੰਤ ਨੂੰ ਇਸ ਲਹਿਰ ਦੀ ਸ਼ਕਲ ਵਿਚ ਬਿਜਲੀ ਦੇ ਰੂਪ ਵਿਚ ਆ ਕੜਕਿਆ, ਹੁਣ ਇਸ ਦਾ ਇਲਾਜ ਇਕੋ ਹੀ ਹੈ ਕਿ ਸਿੱਖਾਂ ਦੇ ਧਾਰਮਿਕ ਨਿਸਚੇ ਤੇ ਧਾਰਮਿਕ ਹੱਕ ਅਨੁਸਾਰ ਸਰਕਾਰ ਗੁਰਦੁਆਰਾ ਪ੍ਰਬੰਧ ਦਾ ਕਾਨੂੰਨ ਬਣਾਕੇ ਅਰਥਾਤ ਪੰਥ ਦੀ ਸਾਂਝੀ ਪੰਚਾਇਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮਨਸ਼ਾ ਅਨੁਸਾਰ ਕਾਨੂੰਨ ਬਣੇ, ਜੇ ਸਰਕਾਰ ਇਸ ਭੇਦ ਨੂੰ ਸਮਝ ਕੇ ਉਸ 'ਪਰ ਅਮਲ ਕਰਦੀ ਤਦ ਘਟੋ-ਘੱਟ ਅਸਾਡੇ ਧਾਰਮਿਕ ਮੁਆਮਲੇ ਵਿਚ ਕੋਈ ਝਗੜਾ ਨਾ ਪੈਂਦਾ, ਹੈਰਾਨੀ ਹੈ ਕਿ ਇਤਨੇ ਵਜ਼ੀਰਾਂ ਤੇ ਮਸ਼ੀਰਾਂ ਵਾਲੀ ਸਰਕਾਰ ਨੇ ਇਸ ਭੇਦ ਨੂੰ ਕਿਉਂ ਨਾ ਸਮਝਿਆ ? ਜੇ ਸਮਝਿਆ ਤਦ ਅਮਲ ਕਿਉਂ ਨਾ ਕੀਤਾ ? ਸਭ ਤੋਂ ਵਧੀਕ ਹੈਰਾਨੀ ਉਨ੍ਹਾਂ ਸਿੱਖ ਭਰਾਵਾਂ ਉਪਰ ਹੈ ਜੋ ਸਿੱਖ ਇਤਿਹਾਸ ਪੜ੍ਹ ਕੇ ਭੀ ਇਹ ਗੱਲ ਸਹੀ ਸਮਝੇ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਿਕ ਨਾ-ਮਿਲਵਰਤਨ ਤੋਂ ਭੀ ਪਿੱਛੇ-ਪਿੱਛੇ ਹਟਦੇ ਹਨ ।

### *ਇਹ ਲਹਿਰ ਦੀ ਚੜ੍ਹਦੀ ਕਲਾ :*

ਭਾਵੇਂ ਮੁੱਢ ਤੋਂ ਹੀ ਇਹ ਲਹਿਰ ਸੂਰਜ ਦੀ ਤਰ੍ਹਾਂ ਰੌਸ਼ਨ ਸੀ ਪਰ ਨਾਨਕਾਣਾ ਸਾਹਿਬ ਦੇ ਸ਼ਹੀਦੀ ਲਹੂ ਦੇ ਕੁਝ ਹੋਰ ਹੀ ਚਮਕ-ਦਮਕ ਭਰ ਦਿੱਤੀ, ਜਦ ਤੱਕ ਧਰਤੀ ਤੇ ਅਸਮਾਨ ਕਾਇਮ ਹੈ, ਭਾਈ ਦਲੀਪ ਸਿੰਘ ਤੇ ਭਾਈ ਲਛਮਨ ਸਿੰਘ ਆਦਿ ਸ਼ਹੀਦਾਂ ਦੇ ਪਵਿੱਤਰ ਲਹੂ ਦਾ ਰੰਗ ਹਿੰਦੀ ਇਤਿਹਾਸ ਉਪਰ ਰਹੇਗਾ, ਇਸ ਸ਼ਹੀਦੀ ਸਾਕੇ ਨੇ ਭਾਵੇਂ ਕੌਮ ਨੂੰ ਤਾਂ ਟੁੰਬ ਕਿ ਜਗਾ ਦਿੱਤਾ ਪਰ ਸਰਕਾਰ ਨੂੰ ਅਜੇ ਵੀ ਭਰੋਸਾ ਸੀ ਕਿ ਉਸ ਦਾ "ਬੱਚਾ ਜਮੂਰੇ" ਵਾਲਾ ਮੰਤਰ ਲੋਕਾਂ ਨੂੰ ਚੁਪ-ਗੁਪ ਕਰ ਸਕੇਗਾ ਪਰ ਕੌਮੀ ਅਸਮਾਨ ਵਿਚ ਹੁਣ ਕੋਈ ਹੋਰ ਹੀ ਹਵਾ ਸੀ, ਨਾਨਕਾਣੇ ਦਾ ਸਾਕਾ ਕੌਮ ਪਰਖ ਲਈ ਇਕ ਕਸਵਟੀ ਸੀ, ਜੇ ਇਸ ਕਤਲਾਮ ਨੂੰ ਦੇਖ ਸੁਣ ਕਿ ਕੌਮ ਭੈ-ਭੀਤ ਹੋ ਕਿ ਬੈਠ ਜਾਂਦੀ ਤਦ ਸਾਬਤ ਹੋ ਜਾਂਦਾ ਕਿ ਇਸ ਪਿੰਜਰ ਵਿਚ ਹੁਣ ਮਰਦਾਂ ਵਾਲੀ ਅਣਖ ਤੇ ਜੋਧਿਆਂ ਵਾਲਾ ਦਿਲ ਨਹੀਂ ਰਿਹਾ ਪਰ ਕੌਮ ਦੀਆਂ ਪੁਰਾਣੀਆਂ ਹੱਡੀਆਂ ਵਿਚ ਸ਼ਹੀਦੀ ਸਤ ਬਾਕੀ ਸੀ, ਨਾਨਕਾਣੇ ਦੇ ਸਾਕੇ ਨੇ ਕੌਮੀ ਦਿਲੋਂ ਦਿਮਾਗ ਨੂੰ ਹਲਾ ਦਿੱਤਾ, ਜਨਮ-ਜਨਮ ਦੇ ਕਮਜ਼ੋਰਾਂ ਨੂੰ ਸ਼ਹੀਦੀ ਸੱਟ ਨੇ ਮਰਦਾਂ ਵਾਲੀ ਰੰਗਣ ਚਾੜ੍ਹ ਦਿੱਤੀ, ਪਰ ਮਾਲੂਮ ਹੁੰਦਾ ਹੈ ਕਿ ਸਰਕਾਰ ਨੂੰ ਅਜੇ ਅਸਾਡੀ ਕੌਮੀ ਦਲੇਰੀ ਉਪਰ ਕੁਝ ਸ਼ੱਕ ਸੀ । ਚਾਬੀਆਂ ਦੇ ਮਾਮਲੇ ਵਿਚ ਫਿਰ ਪਰਖ ਕੀਤੀ ਗਈ ਪਰ ਖਾਲਸਾ ਗੁਰੂ ਗੋਬਿੰਦ ਸਿੰਘ ਦਾ ਹੀ ਖਾਲਸਾ ਹੋ ਕਿ ਨਿਤਰਿਆ, ਹੁਣ ਇਕ ਪਾਸੇ ਸੋਆਂ ਸੁਣੀਦੀਆਂ ਹਨ ਕਿ ਸਰਕਾਰ ਗੁਰਦੁਆਰਿਆਂ ਦਾ ਫ਼ੈਸਲਾ ਕਰਨ ਲਈ ਤਿਆਰ ਹੈ ਪਰ ਦੂਜੇ ਪਾਸੇ ਕੁਮਾਲੀਏ ਤੋਂ ਗੁਰੂ ਦੁਲਾਰਿਆਂ

ਦੀ ਭਰਤੀ ਮਿੰਟਗੁਮਰੀ ਜੇਲ੍ਹ ਲਈ ਕੀਤੀ ਜਾਂਦੀ ਹੈ ਸਮਾਂ ਦੱਸੇਗਾ ਕਿ ਅੱਗੇ, ਕਿਹੜਾ ਰੰਗ ਉਘਰਦਾ ਹੈ।

### ਖਾਲਸੇ ਜੀ ਦਾ ਫਰਜ਼ :

ਅਸਾਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਭਿਖ ਮੰਗਿਆਂ ਸ਼ਾਹ ਕਦੇ ਨਹੀਂ ਬਣੀਦਾ, ਅਸਾਡੀ ਆਜ਼ਾਦੀ ਅਸਾਡੀ ਆਤਮਾ ਵਿਚ ਹੈ ਕਿਤੇ ਬਾਹਰ ਨਹੀਂ ਜੇ ਸਾਡੇ ਆਤਮਾ ਵਿਚ ਬਲ ਹੋਵੇਗਾ ਤਦ ਕੋਈ ਮੁਸੀਬਤ ਦਾ ਪਹਾੜ ਭੀ ਅਸਾਨੂੰ ਰੋਕ ਨਹੀਂ ਸਕੇਗਾ, ਇਸ ਲਈ ਅਸਾਡਾ ਫਰਜ਼ ਹੈ ਕਿ ਜਥੇਬੰਦੀ ਨੂੰ ਕਾਇਮ ਰੱਖਣ ਲਈ ਅਸੀਂ ਸ੍ਰੋਮਣੀ ਕਮੇਟੀ ਦੀ ਆਗਿਆ ਵਿਰੁੱਧ ਪੈਰ ਨਾ ਉਠਾਈਏ, ਚਾਬੀਆਂ ਦੇ ਹਲੇ ਸਮੇਂ ਕਈ ਭਰਾ ਕਹਿੰਦੇ ਸਨ ਕਿ ਝਟਾਪਟ ਜਿੰਦੇ ਤੋੜ ਲੋ, ਜੇ ਕੋਈ ਕਾਹਲੇ ਭਰਾ ਕਮੇਟੀ ਦੀ ਆਗਿਆ ਤੋਂ ਵਿਰੁੱਧ ਇਹ ਭੁਲ ਕਰ ਬੈਠਦੇ ਤਦ ਇਸ ਕਾਮਯਾਬੀ ਦਾ ਇਹ ਨਗਾਰਾ ਨਾ ਵਜ ਸਕਦਾ ਕਿ ਜੋ ਹੁਣ ਚਾਬੀਆਂ ਲੈਣ 'ਪਰ ਵਜਿਆ, ਉਹ ਸੱਜਣ ਗ਼ਲਤੀ ਕਰਦੇ ਹਨ, ਜੋ ਕਮੇਟੀ ਦੀ ਆਗਿਆ ਤੋਂ ਬਿਨਾਂ ਕਿਸੇ ਗੁਰਦੁਆਰੇ ਦਾ ਕਬਜ਼ਾ ਲੈਣ ਦਾ ਜਤਨ ਕਰਦੇ ਹਨ, ਚੇਤੇ ਰੱਖੋ ਗੁਰਦੁਆਰਿਆਂ ਦੀ ਆਜ਼ਾਦੀ ਦੀ ਚਾਬੀ ਸ਼੍ਰੋਮਣੀ ਕਮੇਟੀ ਹੈ, ਇਸ ਦੀ ਆਗਿਆ ਤੋਂ ਉਲਟ ਕੰਮ ਕਰਨਾ, ਇਸ ਨੂੰ ਤੋੜਨ ਦਾ ਜਤਨ ਕਰਨਾ ਹੈ, ਕਮੇਟੀ ਦੇ ਕਮਜ਼ੋਰ ਹੋਣ 'ਪਰ ਨਾ ਕੇਵਲ ਅਗਲਾ ਕੰਮ ਬੰਦ ਹੋਵੇਗਾ, ਸਗੋਂ ਪਿਛਲੇ ਪ੍ਰਬੰਧ ਵਿਚ ਆਏ ਗੁਰਦੁਆਰਿਆਂ ਦੀ ਆਜ਼ਾਦੀ ਭੀ ਖਤਰੇ ਵਿਚ ਪੈ ਜਾਵੇਗੀ, ਇਸ ਤੋਂ ਬਿਨਾਂ ਅਸਾਡਾ ਫਰਜ਼ ਹੈ ਕਿ ਗੁਰਸਿੱਖੀ ਤੇ ਕਮੇਟੀ ਦੇ ਹੁਕਮ ਅਨੁਸਾਰ ਸਭ ਨਾਲ ਪ੍ਰੇਮ ਵਰਤੀਏ। ਕਿਸੇ ਕਮਜ਼ੋਰ ਤੋਂ ਕਮਜ਼ੋਰ ਭਰਾ ਨੂੰ ਭੀ ਲਾਹਨਤ ਨਾ ਪਾਈਏ। ਆਮ ਤੌਰ 'ਪਰ ਝਟਾਪਟ ਤਨਖਾਈਏ ਬਾਈਕਾਟ ਕਰਨ ਦਾ ਵਤੀਰਾ ਕੌਮ ਲਈ ਪੁੱਜ ਕੇ ਖਤਰਨਾਕ ਹੈ, ਇਹ ਠੀਕ ਹੈ ਕਿ ਅਸੀਂ ਸਰਕਾਰੀ ਖਿਆਲ ਦੇ ਭਰਾਵਾਂ ਦੀ ਟੇਡੀ ਚਾਲ ਤੋਂ ਬਚੀਏ ਪਰ ਉਹਨਾਂ ਨੂੰ ਧਕਾ ਮਾਰ ਕੇ ਨਹੀਂ, ਸਗੋਂ ਆਪਣੇ ਆਪ ਨੂੰ ਮਜ਼ਬੂਤ ਬਣਾ ਕੇ, ਅਸਾਡਾ ਪ੍ਰੇਮ ਤੇ ਆਚਰਨ ਇਤਨਾਂ ਉੱਚਾ ਹੋਵੇ ਕਿ ਅਸਾਡੇ ਦੁਸ਼ਮਣਾਂ ਦਾ ਭੀ ਪੱਥਰ ਦਿਲ ਪਰਸੀਜ ਕੇ ਤੇ ਅੰਮ੍ਰਿਤ ਹੋ ਕੇ ਬਹਿ ਟੁਰੇ, ਉਹ ਲੋਕ ਗ਼ਲਤੀ ਕਰਦੇ ਹਨ, ਜੋ ਨਾ-ਮਿਲਵਰਤਨ ਦੀ ਜੜ੍ਹ ਦੁਸ਼ਮਨੀ ਅਤੇ ਗੁੱਸਾ ਸਮਝਦੇ ਹਨ ਨਾ-ਮਿਲਵਰਤਨ ਦਾ ਮੁੱਢ ਪ੍ਰੇਮ ਹੈ।

ਇਸ ਤੋਂ ਛੁੱਟ ਅਸਾਡਾ ਫਰਜ਼ ਹੈ ਕਿ ਅਸੀਂ ਸ਼ਾਂਤਮਈ ਕੁਰਬਾਨੀ ਲਈ ਸਦਾ ਤਿਆਰ ਰਹੀਏ ਤੇ ਕੁਰਬਾਨੀ ਕਰਕੇ ਭੀ ਡੀਗਾਂ ਨਾ ਮਾਰੀਏ, ਸਗੋਂ ਜਦ ਕੌਮ ਅਤੇ ਪੰਥ ਦੀ ਸੇਵਾ ਅਸਾਡੇ ਪਾਸੋਂ ਕੁਝ ਸਰ ਆਵੇ, ਤਦ ਸਾਡਾ ਸਿਰ ਸ਼ੁਕਰ ਦੇ ਭਾਰ ਨਾਲ ਅਕਾਲ ਪੁਰਖ ਦੇ ਚਰਨਾਂ ਵਿਚ ਝੁੱਕ ਜਾਵੇ, ਬਸ ਇਹ ਰਸਤਾ ਹੈ ਕਿ ਜਿਸ ਉਪਰ ਤੁਰਿਆਂ ਅਸਾਡਾ ਆਤਮਾ ਉਜਲ ਤੇ ਦਿਲ ਉੱਚਾ ਹੋ ਸਕਦਾ ਹੈ ਅਤੇ ਇਸ ਆਤਮ ਬਲ ਦੇ ਹੁੰਦਿਆਂ ਨਾ ਕੇਵਲ ਸਗੋਂ ਦੇਸ਼ ਭੀ ਆਜ਼ਾਦ ਕਰਾ ਸਕਾਂਗੇ।

✡ ✡ ✡

# ਅਨੰਦਪੁਰ ਸਾਹਿਬ ਦਾ ਸਮਾਂ ਆ ਗਿਆ

ਹੋਲੇ ਮਹਲੇ ਉੱਤੇ ਅਨੰਦਪੁਰ ਸਾਹਿਬ ਦੇ ਮੇਲੇ ਦੇ ਨੇੜੇ ਆਵਣ ਕਰਕੇ ਸਾਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਮਾਨੇ ਦੇ ਨਜ਼ਾਰੇ ਨਜ਼ਰ ਪਏ ਪੈਂਦੇ ਹਨ। ਕਿਹਾ ਜ਼ਮਾਨਾ ਸੀ, ਜਦ ਗੁਰੂ ਸਾਹਿਬ ਅਨੰਦਪੁਰ ਸਾਹਿਬ ਦੇ ਕਿਲ੍ਹੇ ਵਿਚ ਘੇਰੇ ਹੋਏ ਸਨ ਤੇ ਅੰਦਰ ਰਸਦ ਪਾਣੀ ਮੁੱਕ ਗਿਆ ਸੀ। ਅਜੇਹੀ ਔਕੜ ਵਿਚ ਸਾਰੇ ਸਿੰਘ ਗੁਰੂ ਸਾਹਿਬ ਪਾਸ ਏਹੋ ਹੀ ਬੇਨਤੀ ਕਰਨ ਕਿ ਹਾਰ ਮੰਨ ਲਈਏ ਪਰ ਗੁਰੂ ਸਾਹਿਬ ਆਪਣੀ ਧੁਨ ਦੇ ਪੱਕੇ ਡਟੇ ਰਹੇ। ਆਖ਼ਰ ਘਾਬਰੇ ਹੋਏ ਸਿੰਘਾਂ ਨੇ ਮਾਤਾ ਗੁਜਰੀ ਜੀ ਪਾਸ ਬੇਨਤੀ ਕੀਤੀ ਤੇ ਮਾਤਾ ਜੀ ਨੂੰ ਭੀ ਘਬਰਾ ਲਿਆ। ਉਧਰੋਂ ਮੁਸਲਮਾਨ ਭੀ ਘਬਰਾਏ ਹੋਏ ਸਨ। ਘੇਰਾ ਪਾਇਆ ਛੇ ਮਹੀਨੇ ਲੰਘ ਚੁੱਕੇ ਸਨ, ਬੇਸ਼ੁਮਾਰ ਖਰਚ ਹੋ ਚੁੱਕਾ ਸੀ ਤੇ ਆਮ-ਪਾਸ ਦਾ ਇਲਾਕਾ ਉੱਜੜ ਚੁੱਕਾ ਸੀ। ਉਨ੍ਹਾਂ ਨੇ ਭੀ ਗੁਰੂ ਸਾਹਿਬ ਅੱਗੇ ਇਹ ਤਜਵੀਜ਼ ਕਰ ਭੇਜੀ ਕਿ ਇਹ ਕਿਲ੍ਹਾ ਦੇ ਦੇਵੋ ਤੇ ਇਸ ਦੀ ਥਾਂ ਪੰਜ ਲੈ ਲਵੋ, ਤਾਂ ਕੇ ਸਾਡਾ ਰੋਹਬ ਭੀ ਕਾਯਿਮ ਰਹੇ ਤੇ ਤੁਹਾਨੂੰ ਨੁਕਸਾਨ ਭੀ ਨਾ ਪੁੱਜੇ ਪਰ ਗੁਰੂ ਸਾਹਿਬ ਨੇ ਇਸ ਗੱਲ ਦਾ ਸੁਕਾ ਜਵਾਬ ਦੇ ਘੱਲਿਆ ਤੇ ਕਿਹਾ ਕਿ ਅਸੀਂ ਤੁਹਾਡੇ ਉੱਤੇ ਇਤਬਾਰ ਨਹੀਂ ਕਰਦੇ ਤੇ ਨਾ ਹੀ ਕੋਈ ਤੁਹਾਡੀ ਦਲੀਲ ਸੁਣਦੇ ਹਾਂ ਤੁਸੀਂ ਆਪਣਾ ਜ਼ੋਰ ਲਾ ਲਵੋ। ਇਸ ਦੇ ਜਵਾਬ ਵਿਚ ਮੁਸਲਮਾਨਾਂ ਨੇ ਰਸੂਲ ਦੀ ਕਸਮ ਤੇ ਹਿੰਦੂ ਰਾਜਿਆਂ ਨੇ ਗਊ ਦੀ ਸੌਂਹ ਖਾ ਭੇਜੀ। ਇਧਰੋਂ ਘਬਰਾਏ ਹੋਏ ਸਿੰਘ ਮਾਤਾ ਜੀ ਦੀ ਮਦਦ ਲੈ ਕੇ ਫਿਰ ਗੁਰੂ ਸਾਹਿਬ ਨੂੰ ਮੁੜ-ਮੁੜ ਜ਼ੋਰ ਦੇਣ ਲੱਗ ਗਏ ਕਿ ਸੁਲਹ ਕਰ ਲਵੋ। ਗੁਰੂ ਸਾਹਿਬ ਨੇ ਪਹਿਲਾਂ ਖਜ਼ਾਨੇ ਟੋਰਨਾ ਕੀਤਾ ਪਰ ਖਜ਼ਾਨੇ ਦੀ ਥਾਂ ਫਟੇ ਪੁਰਾਣੇ ਲੀੜੇ ਜੁੱਤੇ ਬੋਰਿਆਂ ਵਿਚ ਭਰ ਕੇ ਗੱਡਿਆਂ ਵਿਚ ਲੱਧ ਭੇਜੇ। ਮੁਸਲਮਾਨ ਤੇ ਪਹਾੜੀਏ ਹਿੰਦੂ ਖਜ਼ਾਨਾ ਲੁੱਟਣ ਆ ਪਏ ਪਰ ਸ਼ਰਮਿੰਦੇ ਹੋਏ। ਹੁਣ ਫਿਰ ਗੁਰੂ ਸਾਹਿਬ ਨੇ ਕਿਹਾ ਕਿ ਕੱਚੇ ਪਹਾੜੀਆਂ ਤੇ ਇਨ੍ਹਾਂ ਬੇਈਮਾਨ ਬਾਦਸ਼ਾਹਾਂ ਦਾ ਇਤਬਾਰ ਨਹੀਂ ਹੋ ਸਕਦਾ। ਉਧਰੋਂ ਹਿੰਦੂ, ਮੁਸਲਮਾਨਾਂ ਨੇ ਫਿਰ ਕਸਮਾਂ ਖਾ ਭੇਜੀਆ ਤੇ ਪਿਛਲੇ ਲੁਟ ਦੀ ਮੁਆਫ਼ੀ ਮੰਗਦਿਆਂ ਹੋਇਆ ਕਿਹਾ ਕਿ ਇਹ ਸ਼ਰਾਰਤੀ ਆਦਮੀਆਂ ਦਾ ਕੰਮ ਸੀ ਤੇ ਉਨ੍ਹਾਂ ਸ਼ਰਾਰਤੀਆਂ ਨੂੰ ਪੂਰੀ-ਪੂਰੀ ਸਜਾ ਦਿੱਤੀ ਜਾਵੇਗੀ। "ਫਰੀਦਾ ਮੌਤੋਂ ਭੁੱਖ ਬੁਰੀ" ਭੁੱਖ ਤੋਂ ਘਬਰਾਏ ਹੋਏ ਸਿੰਘ ਫਿਰ ਇਸ ਤਿਨਕੇ ਦਾ ਸਹਾਰਾ ਲੈ ਕੇ ਗੁਰੂ ਸਾਹਿਬ ਦੇ ਦਵਾਲੇ ਹੋ ਗਏ ਤੇ ਆਖ਼ਰ ਗੁਰੂ ਸਾਹਿਬ ਨੂੰ ਮਨਾਂ ਹੀ ਲਿਆ। ਇਸ ਗ਼ਲਤੀ ਦੇ ਜੋ ਨਤੀਜੇ ਸਿੰਘਾਂ ਨੂੰ ਭੁਗਤਣੇ ਪਏ ਪਾਠਕਾਂ ਨੂੰ ਪਤਾ ਹੀ ਹਨ ਪਰ ਗੁਜਰੀਆਂ ਹੋਈਆਂ, ਧਰਮ ਲਈ ਝੱਲੀਆਂ

ਹੋਈਆਂ ਔਕੜਾਂ ਮਗਰੋਂ ਅਨੰਦ ਰੂਪ ਹੀ ਹੋ ਜਾਂਦੀਆਂ ਹਨ। ਸਾਨੂੰ ਅੱਜ-ਕਲ੍ਹ ਫ਼ਖਰ ਹੀ ਉਸ ਔਕੜਾਂ ਦੇ ਜ਼ਮਾਨੇ ਉੱਤੇ ਹੈ। ਬੁਜ਼ਦਿਲ ਤੇ ਬਹਾਦਰ ਦੀ ਪਰਖ ਹੀ ਔਕੜ ਵੇਲੇ ਹੁੰਦੀ ਤੇ ਔਕੜ ਵੇਲੇ ਹੀ ਬਹਾਦਰ ਆਦਮੀ ਜ਼ਿਆਦਾ ਬਹਾਦਰ ਤੇ ਨੇਕ ਹੁੰਦਾ ਹੈ ਜਿਸ ਤਰ੍ਹਾਂ ਕਿ ਸੋਨਾ ਤਾਅ ਦਿੱਤਿਆ ਹੀ ਚਮਕਦਾ ਹੈ। ਉਸ ਜ਼ਮਾਨੇ ਨੂੰ ਚੰਗੀ ਤਰ੍ਹਾਂ ਸਮਝਣ ਦੀ ਖ਼ਾਤਰ ਤੇ ਉਸ ਜ਼ਮਾਨੇ ਦਾ ਨਕਸ਼ਾ ਅੱਖਾਂ ਅੱਗੇ ਲਿਆਵਣ ਲਈ ਉਨ੍ਹਾਂ ਕਾਰਨਾਮਿਆਂ ਦੀਆਂ ਥਾਵਾਂ ਦੇਖਣ ਦੀ ਲੋੜ ਹੈ। ਆਓ ਜਿਨ੍ਹਾਂ ਦੇ ਦਿਲ ਵਿਚ ਚਾਹ ਹੈ ਤੇ ਜੋ ਧਰਮ ਲਈ ਉੱਦਮ ਕਰਨਾ ਚਾਹੁੰਦੇ ਹਨ, ਧਰਮ ਦੇ ਕੇਂਦਰ ਅਸਥਾਨ ਦੇਖੋ। ਉਹ ਕਿਲ੍ਹਾ ਦੇਖੋ, ਜਿਥੇ ਗੁਰੂ ਸਾਹਿਬ ਘਿਰੇ ਰਹੇ, ਤੇ ਅਸਹਿ ਕਸ਼ਟ ਸਹਿੰਦੇ ਰਹੇ, ਉਹ ਥਾਂ ਦੇਖੋ, ਜਿਥੇ ਗੁਰੂ ਸਾਹਿਬ ਛੋਟੇ ਹੁੰਦੇ ਝੂਠੀਆਂ ਲੜਾਈਆਂ ਲੜਦੇ ਰਹੇ ਹਨ, ਉਹ ਥਾਂ ਦੇਖੋ ਜਿਥੇ ਭਾਈ ਬਚਿਤ੍ਰ ਸਿੰਘ ਜੀ ਨੇ ਮਸਤ ਹਾਥੀ ਨੂੰ ਨੇਜ਼ੇ ਨਾਲ ਮੋੜਿਆ ਸੀ।

ਜਿਸ ਤਰ੍ਹਾਂ ਉਸ ਵੇਲੇ ਗੁਰੂ ਸਾਹਿਬ ਚੁਤਰਫੋਂ ਔਕੜਾਂ ਨਾਲ ਘੇਰੇ ਹੋਏ ਸਨ, ਉਹੋ ਹਾਲ ਹੁਣ ਪੰਥ ਦਾ ਹੋ ਰਿਹਾ ਹੈ। ਸਭ ਔਕੜਾਂ ਇਕੱਠੀਆਂ ਹੀ ਆ ਪਈਆਂ ਹਨ, ਉਸ ਵੇਲੇ ਅਸਲ ਵਿਚ ਪਹਾੜੀ ਰਾਜੇ ਸਨ, ਜੋ ਗੁਰੂ ਸਾਹਿਬ ਨੂੰ ਤਬਾਹ ਕਰਨਾ ਚਾਹੁੰਦੇ ਸਨ। ਇਨ੍ਹਾਂ ਰਾਜਿਆਂ ਨੇ ਹੀ ਮੁਸਲਮਾਨ ਬਾਦਸ਼ਾਹਾਂ ਨੂੰ ਆਪਣੀ ਚਾਲ ਵਿਚ ਲੈ ਆਂਦੇ ਤੇ ਆਪ ਤਾਂ ਪਿੱਛੇ ਹੋ ਗਏ ਤੇ ਟਾਕਰਾ ਮੁਗ਼ਲ ਬਾਦਸ਼ਾਹਾਂ ਦਾ ਗੁਰੂ ਸਾਹਿਬਾਂ ਨਾਲ ਹੋ ਗਿਆ। ਠੀਕ ਓਹੋ ਹੀ ਗੱਲ ਹੁਣ ਹੋਈ ਹੈ। ਸਿੱਖਾਂ ਦੇ ਅਸਲ ਵੈਰੀ ਤਾਂ ਉਹ ਲਾਲਚੀ ਤੇ ਬਦਮਾਸ਼ ਮਹੰਤ ਹਨ, ਜੋ ਆਪਣੇ ਆਪ ਦੀ ਖ਼ਾਤਰ ਕੌਮ ਨੂੰ ਵਾਰਨਾਂ ਚਾਹੰਦੇ ਹਨ ਪਰ ਉਨ੍ਹਾਂ ਨੇ ਕੁਝ ਸਰਕਾਰੀ ਅਫ਼ਸਰਾਂ ਨੂੰ ਫਸਾ ਕੇ ਅਜੇਹੀ ਚਾਲ ਚੱਲੀ ਕਿ ਆਪ ਤਾਂ ਪਿੱਛੇ ਹੋ ਗਏ ਹਨ ਤੇ ਸਾਡੇ ਮਗਰ ਇਹ ਹੰਕਾਰੀ ਨੌਕਰਸ਼ਾਹੀ ਪਾ ਦਿੱਤੀ ਹੈ। ਕਿਧਰੇ ਸਿੱਖਾਂ ਦੀਆਂ ਕ੍ਰਿਪਾਨਾਂ ਕਰਕੇ ਗ੍ਰਿਫ਼ਤਾਰੀ ਹੋ ਰਹੀ ਹੈ, ਕਿਧਰੇ ਸਿੱਖਾਂ ਦੇ ਕੇਸ ਪੁੱਟੇ ਜਾ ਰਹੇ ਹਨ ਤੇ ਕਿਧਰੇ ਗੁਰੂ ਗ੍ਰੰਥ ਸਾਹਿਬ 'ਤੇ ਡੰਡੇ ਪੈਂਦੇ ਹਨ। ਸਾਰੇ ਹਾਲਾਤ ਸਾਨੂੰ ਪੁਰਾਣੇ ਜ਼ਮਾਨੇ ਵੱਲ ਹੀ ਲੈ ਜਾ ਰਹੇ ਹਨ। ਸਖ਼ਤ ਔਕੜਾਂ ਦਾ ਸਮਾਂ ਸਾਨੂੰ ਨਜ਼ਰ ਪੈਂਦਾ ਹੈ ਤੇ ਆਓ, ਪਹਿਲਾਂ ਧਰਮ ਦੇ ਆਸਰੇ ਸਭ ਔਕੜਾਂ ਨੂੰ ਬੰਨਣ ਦੀ ਖ਼ਾਤਰ ਧਰਮ ਕੇਂਦਰ ਅਨੰਦਪੁਰ ਸਾਹਿਬ ਦੇ ਦਰਸ਼ਨ ਕਰਕੇ ਆਪ ਭੀ ਸਭ ਔਕੜਾਂ ਤੇ ਸਭ ਵੈਰੀਆਂ ਦੇ ਮੁਕਾਬਲੇ ਵਿਚ ਅਨੰਦਪੁਰ ਸਾਹਿਬ ਵਿਚ ਹੀ ਵਸਦੇ ਰਹੀਏ। ਨਾ ਕੋਈ ਅਪਮਾਨ ਨਾ ਕੋਈ ਵੈਰ, ਨਾ ਕੋਈ ਔਕੜ ਤੇ ਨਾ ਕੋਈ ਕਸ਼ਟ ਸਾਨੂੰ ਅਨੰਦਪੁਰ ਸਾਹਿਬ ਵਿਚੋਂ ਕੱਢ ਸਕੇ। ਇਹ ਅਨੰਦਪੁਰ ਸਾਡੇ ਪਿਤਾ ਦੀ ਜਾਇਦਾਦ ਹੈ ਤੇ ਸਾਡਾ ਇਸ ਉੱਤੇ ਮਾਣ ਹੈ। ਗੁਰੂ ਦਸਮ ਪਾਤਸ਼ਾਹ ਜੀ ਨੇ ਅੰਮ੍ਰਿਤ ਛਕਾਣ ਵੇਲੇ ਹਰ ਇਕ ਸਿੰਘ ਨੂੰ ਕਿਹਾ ਸੀ ਕਿ ਤੇਰੇ ਵਾਸੀ ਅਨੰਦਪੁਰ ਵਿਚ ਹੈ। ਇਸ ਗੱਲ ਦਾ ਭਾਵ ਸਮਝਦੇ ਹੋਏ, ਅਸੀਂ ਸਭ ਕਸ਼ਟਾਂ ਤੋਂ ਨਿਕਲ ਸਕਦੇ ਹਾਂ।

✡ ✡ ✡

# ਸਵਰਾਜ ਤੇ ਨਾ-ਮਿਲਵਰਤਣ

ਸੰਸਾਰ ਵਿਚ ਹਰ ਇਕ ਮਨੁੱਖ ਆਪਣੇ ਸੁਭਾ ਦੀ ਆਜ਼ਾਦੀ ਚਾਹੁੰਦਾ ਹੈ ਪਰ ਕਈ ਥਾਈਂ ਇਕ ਆਦਮੀ ਦੀ ਇੱਛਿਆ ਦੂਜੇ ਦੇ ਮਨੋਰਥ ਤੋਂ ਉਲਟ ਹੁੰਦੀ ਹੈ। ਜਿਸ ਕਾਰਣ ਇਕ ਆਦਮੀ ਆਪਣੇ ਸੁਖ ਤੇ ਆਰਾਮ ਲਈ ਦੂਜੇ ਉਪਰ ਜ਼ੁਲਮ ਕਰਦਾ ਹੈ। ਸ਼ੇਰ ਦੀ ਆਜ਼ਾਦੀ ਸੈਂਕੜੇ ਪਸ਼ੂਆਂ ਤੇ ਆਦਮੀਆਂ ਲਈ ਦੁਖਦਾਈ ਹੈ। ਇਕ ਡਾਢੇ ਬਾਦਸ਼ਾਹ ਦੀ ਆਜ਼ਾਦੀ ਨੇਕ ਇਸਤਰੀਆਂ ਲਈ ਖਤਰਨਾਕ ਹੈ, ਇਸ ਲਈ ਸਿਆਣਿਆਂ ਨੇ ਆਜ਼ਾਦੀ ਦੇ ਨਾਲ ਹੀ ਇਕ ਚੀਜ਼ ਕਾਇਮ ਕੀਤੀ ਹੈ ਜਿਸ ਦਾ ਨਾਮ ਤਰੀਕਾ ਜਾਂ ਮਰਯਾਦਾ ਹੈ। ਵਿਆਹ ਦੀ ਮਰਯਾਦਾ, ਖਾਣ-ਪੀਣ ਦਾ ਪਰਹੇਜ਼, ਮਜ਼ਹਬ ਦੀ ਸ਼ਰਧਾ ਇਹ ਸਭ ਇਸ ਲਈ ਹਨ, ਇਕ ਦੀ ਆਜ਼ਾਦੀ ਦੂਜੇ ਲਈ ਖਤਰਨਾਕ ਨਾ ਹੋਵੇ, ਸੰਸਾਰ ਦੀ ਸਾਂਝੀ ਮਰਯਾਦਾ ਨੂੰ ਕਾਇਮ ਰੱਖਣ ਵਾਸਤੇ ਰਾਜੇ ਤੇ ਬਾਦਸ਼ਾਹਾਂ ਦਾ ਸਿਲਸਿਲਾ ਕਾਇਮ ਕੀਤਾ ਗਿਆ ਸੀ। ਪੁਰਾਣੇ ਸਮੇਂ ਵਿਚ ਉਹ ਰਾਜਾ ਹੀ ਚਿਰ ਤਕ ਰਾਜ ਕਰ ਸਕਦਾ ਸੀ, ਜੋ ਲੋਕਾਂ ਦੀ ਇੱਛਿਆ ਅਨੁਸਾਰ ਰਾਜ ਕਰੇ। ਜਦ, ਜਦ ਕਿਸੇ ਰਾਜਾ ਨੇ ਰਾਜ ਦੀ ਸ਼ਕਤੀ ਨੂੰ ਪਾ ਕੇ ਤੇ ਘੁਮੰਡ ਵਿਚ ਆ ਕੇ ਰਾਜ ਮਰਯਾਦਾ ਨੂੰ ਤੋੜਿਆ ਤੇ ਲੋਕਾਂ ਉਪਰ ਜ਼ੁਲਮ ਕੀਤਾ ਤਦ ਲੋਕਾਂ ਨੇ ਥੋੜ੍ਹੇ ਜਾਂ ਬਹੁਤੇ ਚਿਰ ਵਿਚ ਉਸ ਰਾਜ ਨੂੰ ਮਿੱਟੀ ਨਾਲ ਮਿਲਾ ਦਿੱਤਾ। ਸ੍ਰੀ ਗੁਰੂ ਦਸ਼ਮੇਸ਼ ਜੀ ਨੇ ਜਿਥੇ ਸੰਸਾਰ ਨੂੰ ਪੂਰਨ ਧਰਮ ਤੋਂ ਪੂਰਨ ਬਹਾਦਰੀ ਬਖ਼ਸ਼ੀ। ਉਥੇ ਜ਼ੁਲਮ ਰਾਜ ਨੂੰ ਭੀ ਨਾਸ ਕੀਤਾ ਤੇ ਸਭ ਤੋਂ ਵੱਡੀ ਤਾਕਤ ਸੰਗਤ ਨੂੰ ਮੰਨਿਆ। ਅਰਥਾਤ ਸੰਗਤ ਉਪਰ ਹੁਕਮ ਭੀ ਸੰਗਤ ਦੀ ਮਰਜ਼ੀ ਅਨੁਸਾਰ ਕੀਤਾ ਜਾਵੇ, ਸੰਗਤ ਦਾ ਕਾਨੂੰਨ ਤੇ ਸੰਗਤ ਦਾ ਇੰਤਜ਼ਾਮ ਸੰਗਤ ਦੀ ਮਰਜ਼ੀ ਅਨੁਸਾਰ ਹੋਵੇ। ਇਹ ਸੱਚ ਹੈ ਕਿ ਸੰਗਤ ਦਾ ਸਾਂਝਾ ਆਤਮਾ ਕਾਫੀ ਤੋਂ ਵਧੀਕ ਉੱਚਾ ਹੋਵੇ, ਤਾਂ ਕਿ ਉਹ ਸੰਗਤ ਸਾਂਝੀ ਜ਼ਿੰਮੇਵਾਰੀ ਨੂੰ ਸਿਰ 'ਤੇ ਉਠਾ ਸਕੇ, ਆਪਣੇ ਸੱਚੇ ਆਗੂ ਚੁਣ ਸਕੇ ਤੇ ਉਨ੍ਹਾਂ ਉਪਰ ਭਰੋਸਾ ਕਰਕੇ ਆਪਣਾ ਤਨ, ਮਨ, ਧਨ, ਭੇਟ ਰੱਖ ਕੇ ਆਗੂਆਂ ਦੀ ਤਾਕਤ ਤੇ ਹਿੰਮਤ ਵਧਾ ਸਕੇ ਪਰ ਸਮੇਂ ਸਿਰ ਖੋਟੇ ਖਰੇ ਆਗੂ ਨੂੰ ਭੀ ਪਰਖ ਸਕੇ। ਦਸਮੇਸ਼ ਜੀ ਦੇ ਸਮੇਂ ਖਾਲਸਾ ਸੰਗਤ ਪੂਰਨ ਸੰਗਤ ਹੋ ਚੁੱਕੀ ਸੀ, ਜਦ ਗੁਰੂ ਜੀ ਦੀ ਸੱਦ ਪਰ ਸਭ ਛਾਤੀ ਤਾਨ ਕੇ ਗੋਲੀ ਖਾਣ ਨੂੰ ਤਿਆਰ ਹੁੰਦੇ ਸੀ, ਤਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਤਨਖ਼ਾਹ ਲਾਉਣ ਵਾਸਤੇ ਭੀ ਤਿਆਰ ਸੀ, ਬਾਬੇ ਬੰਦੇ ਦੇ ਨਾਲ ਹੋ ਕਿ ਪੰਜਾਬ ਦੇ ਜ਼ੁਲਮ ਦਾ ਤਖ਼ਤਾ ਉਲਟਾ ਦਿੱਤਾ ਪਰ ਬੰਦੇ ਦੇ ਕਾਂਟਾ ਬਦਲਣ ਪਰ ਉਸਨੂੰ ਸੱਪ ਦੀ ਕੁੰਜ ਵਾਂਗੂੰ ਦੂਰ ਸੁੱਟ ਦਿੱਤਾ, ਬਸ ਸੰਗਤ

ਆਗੂ ਨੂੰ ਘੜੇ ਦੀ ਤਰ੍ਹਾਂ ਠਣਕਾਰ ਦੇ ਪਰਖਦੀ ਸੀ ਤੇ ਲੋੜ ਸਮੇਂ ਆਪਣਾ ਤਨ, ਮਨ, ਧਨ, ਆਗੂ ਦੇ ਹਵਾਲੇ ਕਰਦੀ ਸੀ ਅਜੇਹੀ ਸੰਗਤ ਸਵਰਾਜ ਦੀ ਹੱਕਦਾਰ ਹੈ। ਅੱਜ-ਕਲ੍ਹ ਅਸਾਡੇ ਦੇਸ਼ ਵਿਚ ਹਜ਼ਾਰਾਂ ਕੋਹਾਂ ਤੋਂ ਆਈ ਸਰਕਾਰ ਦਾ ਰਾਜ ਹੈ ਅਰਥਾਤ ਅੰਗ੍ਰੇਜ਼ੀ ਕੌਮ ਦੀ ਚੁਣੀ ਹੋਈ ਪੰਚਾਇਤ ਦੇ ਨੌਕਰਾਂ ਦਾ ਜਥਾ ਅਸਾਡੇ ਉਪਰ ਰਾਜ ਕਰਦਾ ਹੈ, ਜਿਸ ਨੂੰ ਅਸੀਂ ਸਰਕਾਰ ਹਿੰਦ ਆਖਦੇ ਹਾਂ। ਇਕ ਸਰਕਾਰ ਪਿਛਲੀਆਂ ਸਰਕਾਰਾਂ ਦੀ ਤਰ੍ਹਾਂ ਨਹੀਂ ਜੋ ਅੰਦਰੋਂ ਬਾਹਰ ਬਿਲਕੁਲ ਇਕ ਹੋਣ, ਪਿਛਲੇ ਸਮੇਂ ਦੇ ਰਾਜੇ ਮਹਾਰਾਜੇ ਦੋ ਹਿੱਸਿਆਂ ਵਿਚ ਖੜ੍ਹੇ ਹਨ, ਇਕ ਪਾਸੇ ਸ੍ਰੀ ਰਾਮ ਚੰਦ੍ਰ ਸੀ ਤੇ ਯੁਧਿਸ਼ਟਰ ਅਤੇ ਨਸ਼ੀਰਵਾਂ ਆਦਿ ਜੋ ਧਰਮ ਦੇ ਆਸਰੇ ਰਾਜ ਕਰਦੇ ਸਨ ਤੇ ਅੰਦਰੋਂ-ਬਾਹਰੋਂ ਧਰਮ ਹੀ ਧਰਮ ਪੁਕਾਰਦੇ ਸਨ, ਦੂਜੇ ਪਾਸੇ ਰਾਵਣ ਹਰਨਾਖਸ਼ ਤੇ ਹਲਾਕੂ ਖ਼ਾਂ ਆਦਿ ਜੋ ਡੰਡੇ ਦੇ ਜ਼ੋਰ 'ਤੇ ਰਾਜ ਕਰਦੇ ਸਨ ਤੇ ਅੰਦਰੋਂ-ਬਾਹਰੋਂ ਹੀ ਧਰਮ ਪੁਕਾਰਦੇ ਸਨ, ਤੇ ਅੰਦਰੋਂ-ਬਾਹਰੋਂ ਕਹਿੰਦੇ ਹਨ ਕਿ ਅਸਾਡਾ ਡੰਡਾ ਸਭ ਤੋਂ ਡਾਹਢਾ ਹੈ। ਅਸੀਂ ਡੰਡੇ ਦੇ ਜ਼ੋਰ ਸਭ ਨੂੰ ਦਬਾਵਾਂਗੇ ਪਰ ਅੱਜ ਕਲ੍ਹ ਦੀ ਸਰਕਾਰ ਇਨ੍ਹਾਂ ਦੋਹਾਂ ਕਿਸਮਾਂ ਤੋਂ ਵੱਖਰੀ ਹੈ। ਇਹ ਆਪਣੇ ਪਾਸ ਤੋਪ, ਮਸ਼ੀਨਗੰਨ ਤੇ ਜੇਹਲ ਫਾਂਸੀ ਦਾ ਡੰਡਾ ਰੱਖਦੀ ਹੈ। ਇਸ ਨੇ ਡੰਡੇ ਦੇ ਸਹਾਰੇ ਕਈ ਵਾਰ ਸਚਾਈ ਨੂੰ ਦਬਾਇਆ ਤੇ ਦਬਾਉਣ ਦਾ ਯਤਨ ਕਰ ਰਹੀ ਹੈ। ਦੂਜੀ ਤਰਫ਼ ਆਪਣਾ ਚੇਹਰਾ ਨਿਹਾਯਤ ਸੁੱਚਾ ਤੇ ਸਾਫ਼ ਰੱਖਣਾ ਚਾਹੁੰਦੀ ਹੈ। ਮਾਨਟੇਗੋਂ ਤੋਂ ਲੈ ਕੇ ਸਰ ਮਾਈਕਲ ਓਡਵਾਇਰ ਤੱਕ ਦੀਆਂ ਸਪੀਚਾਂ ਪੜ੍ਹਦੇ ਜਾਓ ਕਿ ਮਰਯਾਦਾ ਅਤੇ ਸ਼ਾਂਤੀ (ਆਰਡਰਜ਼ ਐਂਡ ਪੀਸ) ਦੀ ਗੂੰਜ ਪੈ ਰਹੀ ਹੈ। ਤੁਕ-ਤੁਕ ਵਿਚ ਕਾਨੂੰਨ ਤੇ ਇਨਸਾਫ਼ ਦੀ ਮੁਹਾਰਨੀ ਪੜ੍ਹੀ ਜਾਂਦੀ ਹੈ। ਜਲ੍ਹਿਆਂ ਵਾਲੇ ਬਾਗ਼ ਦੀ ਧਰਤੀ ਲਹੂ ਨਾਲ ਰੰਗੀ ਗਈ ਤੇ ਅੱਜ ਕਲ੍ਹ ਹਜ਼ਾਰਾਂ ਵਾਲੰਟੀਅਰ ਪਸ਼ੂਆਂ ਦੀ ਤਰ੍ਹਾਂ ਕੁੱਟੇ ਗਏ। ਇਸਤਰੀਆਂ ਦੀ ਬੇਰੋਹਬੀ ਕੀਤੀ ਗਈ ਪਰ ਜ਼ਹਿਰ ਤੇ ਕੋਹਰ ਭਰੀ ਸ਼ੀਸ਼ੀ ਦੇ ਉਪਰ ਅਜੇ ਕਾਨੂੰਨ ਤੇ ਇਨਸਾਫ਼ ਦਾ ਲੇਵਲ ਲੱਗਿਆ ਹੋਇਆ ਹੈ, ਬਰਤਾਨੀਆਂ ਦੇ ਦਾਨਾਂ ਵਜ਼ੀਰ ਖ਼ਾਸ ਕਰਕੇ ਜਰਮਨ ਯੁੱਧ ਸਮੇਂ ਗਲਾ ਫਾੜ-ਫਾੜ ਆਖਦੇ ਰਹੇ ਕਿ ਕਿਸੇ ਕਮਜ਼ੋਰ ਕੌਮ ਨੂੰ ਕੋਈ ਡਾਢੀ ਕੌਮ ਨਹੀਂ ਦਬਾ ਸਕਦੀ ਹਰ ਇਕ ਕੌਮ ਦੀ ਕਿਸਮਤ ਦਾ ਫ਼ੈਸਲਾ ਉਸ ਦੇ ਆਪਣੇ ਹੱਥ ਰਹਿਣਾ ਜ਼ਰੂਰੀ ਹੈ ਪਰ ਅੱਜ ਕਾਨੂੰਨ ਤੇ ਇਨਸਾਫ਼ ਦਾ ਨਗਾਰਾ ਗਜਾਉਂਦੇ ਹੋਏ ਸ੍ਰੀ ਮਾਨ ਮਾਨਐਗੂ ਵਜ਼ੀਰ ਹਿੰਦ ਅੰਗ੍ਰੇਜ਼ੀ ਕੌਮ ਦੀ ਡਾਢੀ ਤਾਕਤ ਦੀਆਂ ਧਮਕੀਆਂ ਦੇ ਰਹੇ ਹਨ ਪਰ ਕੁਝ ਅੱਗੇ ਹੋਇਆ ਪੁਰਾਣਾ ਧੜਾ ਵਜ਼ੀਰ ਹਿੰਦ ਦੀ ਨਰਮਾਈ ਤੇ ਲਾਲ ਅੱਖਾਂ ਦਿਖਾ ਰਿਹਾ ਹੈ, ਅਸੀਂ ਇਸ ਤੋਂ ਸਮਝ ਸਕਦੇ ਹਾਂ ਕਿ ਬਰਤਾਨੀਆ ਬਗਲ ਵਿਚ ਡੰਡਾ ਤੇ ਮੂੰਹ ਵਿਚ ਰਾਮ-ਰਾਮ ਦੀ ਰਾਜਨੀਤੀ ਦਾ ਉਸਤਾਦ ਹੈ। ਬਰਤਾਨੀਆ ਚਾਹੁੰਦਾ ਹੈ ਕਿ ਉਸ ਨੂੰ ਸੰਸਾਰ ਵਿਚ ਸਭ ਤੋਂ ਨੇਕ ਦਾਨਾ ਮੰਨਿਆ ਜਾਵੇ ਪਰ ਸਮੇਂ ਸਿਰ ਬਗਲ ਵਿੱਚੋਂ ਪੱਥਰ ਭੀ ਕੱਢ ਲੈਂਦਾ ਹੈ। ਅੰਗ੍ਰੇਜ਼ੀ ਇਤਿਹਾਸ ਪੜ੍ਹਨ ਵਾਲੇ ਜਾਣਦੇ ਹਨ ਕਿ ਅੰਗ੍ਰੇਜ਼ੀ ਕੌਮ ਦੀ ਤਾਕਤ ਦਾ ਭੇਦ ਭੀ ਇਹ ਹੀ ਹੈ ਕਿ ਲੋਕਾਂ ਵਿਚ ਉਸ ਦੀ ਭਲਮਾਨਸੀ

ਤੇ ਨੇਕ-ਨੀਯਤੀ ਪ੍ਰਸਿੱਧ ਹੋਵੇ ਪਰ ਸਮੇਂ ਕੁ ਸਮੇਂ ਲਈ ਅੰਦਰ ਡਾਢੇ ਤਿੱਖੇ ਕੰਡੇ ਭੀ ਹੋਣ, ਕਿਉਂਕਿ ਜੇ ਭਲਮਾਨਸੀ ਤੇ ਨੇਕ-ਨੀਯਤੀ ਦੀ ਝਲਕ ਨਾ ਦਿਸੇ ਤਦ ਕੇਵਲ ਡੰਡੇ ਦੇ ਜ਼ੋਰ ਇਹ ਕੌਮ ਲੱਗਭਗ ਤਿਹਾਈ ਦੁਨੀਆਂ ਉਪਰ ਰਾਜ ਨਹੀਂ ਕਰ ਸਕਦੀ। ਡੰਡੇ ਦਾ ਜ਼ੋਰ ਜਰਮਨ ਪਾਸ ਘੱਟ ਨਹੀਂ ਸੀ ਪਰ ਸਿੱਟਾ ਕੁਝ ਹੋਰ ਹੀ ਨਿਕਲਿਆ।

ਸ੍ਰੀ ਮਾਨ ਮਹਾਤਮਾ ਗਾਂਧੀ ਜੀ ਨੇ ਸ਼ਾਂਤਮਈ ਨਾ-ਮਿਲਵਰਤਨ ਦਾ ਸੋਹਣਾ ਨੁਸਖਾ ਲੱਭਿਆ ਹੈ ਕਿਉਂਕਿ ਜੇ ਸਰਕਾਰ ਡੰਡਾ ਨਾ ਵਰਤੇ ਤਦ ਨਾ-ਮਿਲਵਰਤਨ ਹਿੰਦ ਦੀ ਸਰਕਾਰੀ ਮਸ਼ੀਨ ਨੂੰ ਉਲਟ-ਪੁਲਟ ਕਰ ਦੇਵੇਗੀ। ਜੇ ਵਿਦੇਸ਼ੀਆਂ 'ਤੇ ਜ਼ੋਰ-ਜ਼ੁਲਮ ਦਾ ਡੰਡਾ ਚਲਾਵੇ ਤਦ ਕਾਨੂੰਨ ਤੇ ਇਨਸਾਫ਼ ਦਾ ਬੁਰਕਾ ਉੱਤਰ ਜਾਵੇਗਾ। ਸਾਰੇ ਸੰਸਾਰ ਵਿਚ ਤੇ ਕਈ ਨੇਕ ਅੰਗ੍ਰੇਜ਼ਾਂ ਵਿਚ ਇਹ ਤਾਕਤ ਇਤਨੀ ਬਦਨਾਮ ਹੋ ਜਾਵੇਗੀ ਕਿ ਇਸ ਨੂੰ ਆਪਣੇ ਪੈਰਾਂ ਸਿਰ ਖੜ੍ਹਾ ਹੋਣਾ ਔਖਾ ਹੋ ਜਾਵੇਗਾ। ਪਾਪਾਂ ਦਾ ਭਾਰ ਕਲੇਜੇ ਨੂੰ ਇਤਨਾਂ ਭਾਰਾ ਕਰ ਦੇਵੇਗਾ ਕਿ ਅੰਦਰ ਦੀ ਬਦਹਜ਼ਮੀ ਹਕੂਮਤ ਦੀ ਨੂੰ ਸੁੱਟ ਲਵੇਗੀ ਤੇ ਅੰਤ ਨੂੰ ਸ਼ਰਮਿੰਦੇ ਹੋ ਕੇ ਇਸ ਮਸ਼ੀਨ ਦੇ ਕਾਫੀ ਹਿੰਦੁਸਤਾਨੀ ਪੁਰਜੇ ਅਲਾਹਿਦਾ ਹੋ ਜਾਣਗੇ ਤੇ ਮਸ਼ੀਨ ਤੋਕਹ ਅਤੇ ਸੱਖਨੀ ਹੋ ਜਾਵੇਗੀ। ਇਹ ਅਸੰਭਵ ਹੈ ਕਿ ਹਿੰਦੁਸਤਾਨੀਆਂ ਦੀ ਸਹਾਇਤਾ ਤੋਂ ਬਿਨਾਂ ਹਜ਼ਾਰਾਂ ਕੋਹਾਂ ਤੋਂ ਆ ਕੇ ਕੇਵਲ ਆਪਣੇ ਆਸਰੇ ਅੰਗ੍ਰੇਜ਼ ਇਥੇ ਰਾਜ ਕਰ ਸਕਣ। ਜੇ ਕਾਨੂੰਨ ਤੇ ਇਨਸਾਫ਼ ਦਾ ਚੋਲਾ ਨਾ ਉਤਾਰਨਾ ਮਨਜ਼ੂਰ ਹੋਵੇ ਤਦ ਇਸ ਬਾਦਸ਼ਾਹੀ ਨੂੰ ਅੰਤ ਨੂੰ ਸ਼ਾਂਤਮਈ ਨਾ-ਮਿਲਵਰਤਨ ਨਾਲ ਸੁਲਾਹ ਕਰਨੀ ਪਵੇਗੀ।

ਵਜ਼ੀਰ ਹਿੰਦ ਕਹਿੰਦੇ ਹਨ ਕਿ ਅਸਾਡੀ ਹਕੂਮਤ ਨੂੰ ਚੈਲੰਜ ਨਾ ਦੇਵੋ ਪਰ ਇਹ ਨਹੀਂ ਦੱਸਦੇ ਕੇ ਅਸੀਂ ਕਰੀਏ ਭੀ ਕੀ ? ਡੈਪੂਟੇਸ਼ਨ ਭੇਜ ਕੇ ਤੇ ਹੱਥ ਬੰਨ ਕੇ ਤਾਂ ਅਸੀਂ ਹੁਣ ਥੱਕ ਚੁੱਕੇ ਹਾਂ।

### *ਭਰਾਵਾਂ ਦੀਆਂ ਗ਼ਲਤ ਚਾਲਾਂ*

ਉਹ ਲੋਕ ਗ਼ਲਤੀ ਕਰਦੇ ਹਨ ਜੋ ਕਿਸੇ ਆਪਣੇ ਸਵਾਰਥ ਦੇ ਕਾਰਨ ਸ਼ਾਂਤਮਈ ਨਾ-ਮਿਲਵਰਤਨ ਨੂੰ ਬੁਰਾ ਭਲਾ ਆਖਦੇ ਹਨ, ਮਾਡਰੇਟ ਭਾਈਆਂ ਦਾ ਫਰਜ਼ ਹੈ ਕਿ ਉਹ ਪੁਰਾਣਾ ਚੋਲਾ ਉਤਾਰ ਕੇ ਸ਼ਾਂਤਮਈ ਨਾ-ਮਿਲਵਰਤਨ ਦੇ ਮੈਦਾਨ ਵਿਚ ਆ ਗੱਜਣ ਜੇ ਉਹ ਅਜੇ ਕਿਸੇ ਡੂੰਗੀ ਫ਼ਿਲਾਸਫੀ ਵਿਚ ਰਾਜਨੀਤੀ ਦੇ ਘੋੜੇ ਦੌੜਾਉਂਦੇ ਹੋਣ ਤਦ ਚੁਪ ਕਰਕੇ ਅੰਦਰ ਸਮਾਧੀ ਲਾ ਬੈਠਣ ਉਹ ਲੋਕ ਪਾਪ ਕਰਦੇ ਹਨ ਜੋ ਆਪਣੀਆਂ ਸ਼ਖ਼ਮੀ ਕਮਜ਼ੋਰੀਆਂ ਦੇ ਕਾਰਣ ਅੱਗੇ ਤਾਂ ਨਹੀਂ ਵਧ ਸਕਦੇ ਪਰ ਚੌਧਰ ਦੀ ਆਦਤ ਤੋਂ ਮਜ਼ਬੂਰ ਹੋ ਕਿ ਨਾ-ਮਿਲਵਰਤਨ ਤੋਂ ਇਲੈਦਾ ਆਪਣਾ ਹੋਰ ਅਖਾੜਾ ਰੱਚ ਬੈਠਦੇ ਹਨ, ਇਸ ਸਮੇਂ ਲੋੜ ਹੈ ਮੈਦਾਨ ਵਿਚ ਨਿਤਰਨ ਦੀ ਜਾਂ ਚੁੱਪ ਕਰ ਕੇ ਘਰ ਬੈਠਣ ਦੀ। ਨਾ ਇਧਰ ਨਾ ਉਧਰ ਵਿਚਕਾਰਲੀ ਚੌਧਰ ਕੌਮ ਲਈ ਖ਼ਤਰਨਾਕ ਹੈ, ਕਈ ਕਹਿੰਦੇ ਹਨ ਕਿ ਅਸਾਂਡੇ ਖਿਆਲ ਨਾ-ਮਿਲਵਰਤਨੀਆਂ ਨਾਲ ਨਹੀਂ ਮਿਲਦੇ, ਉਨ੍ਹਾਂ ਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ

ਹਿੰਦੁਸਤਾਨ ਦੇ ਕੌਮੀ ਤੁਫ਼ਾਨ ਤੋਂ ਉਲਟ ਹੋ ਕਿ ਉਹ ਕੁਝ ਨਹੀਂ ਕਰ ਸਕਣਗੇ। ਇਸ ਲਈ ਸਿੱਧੇ ਮੈਦਾਨ ਵਿਚ ਆ ਜਾਣ ਜਾਂ ਘਰ ਬੈਠ ਜਾਣ।

ਉਹ ਲੋਕ ਭੀ ਭੁੱਲ ਕਰਦੇ ਹਨ ਜੋ ਕਹਿੰਦੇ ਹਨ ਕਿ ਨਾ-ਮਿਲਵਰਤਨ ਕੁਝ ਅਰਸੇ ਲਈ ਹੈ, ਅੰਤ ਨੂੰ ਤਕੜੇ ਹੋ ਕੇ ਡੰਡਾ ਉਠਾਉਣਾ ਪਵੇਗਾ, ਉਨ੍ਹਾਂ ਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਮੌਜੂਦਾ ਸਰਕਾਰ ਨੂੰ ਅਸੀਂ ਤੋਪਾਂ ਤੇ ਤਲਵਾਰਾਂ ਨਾਲ ਨਹੀਂ ਜਿੱਤ ਸਕਦੇ, ਇਸ ਨੂੰ ਜਿੱਤਣ ਲਈ ਹਥਿਆਰ ਇਕੋ ਸ਼ਾਂਤਮਈ ਨਾ-ਮਿਲਵਰਤਨ ਹੈ।

ਅਸਾਨੂੰ ਨਿਸਚਾ ਹੈ ਕਿ ਜੇ ਅਸੀਂ ਇਸ ਮੈਦਾਨ ਵਿਚ ਤਕੜੇਂ ਤੇ ਸਿੱਧੇ ਹੋ ਕਿ ਡਟੇ ਰਹੇ ਤੇ ਲੜਾਈ ਝਗੜੇ ਤੇ ਝਖੜਾਂ ਤੋਂ ਬਚੇ ਰਹੇ ਤੇ ਇਸ ਸਮੇਂ ਦੀ ਸੁਚੇਤ ਸਰਕਾਰ ਨੂੰ ਅੰਤ ਸੁਲਾਹ ਕਰਨੀ ਪਵੇਗੀ।

✲ ✲ ✲

# ਸਵਰਾਜ ਕਿ ਸਿੱਖ ਰਾਜ

ਕੁਝ ਦਿਨ ਹੋਏ ਹਨ ਇਕ ਚਿੱਠੀ ਕਿਸੇ ਵੱਲੋਂ ਮਹਾਤਮਾ ਗਾਂਧੀ ਦੇ ਪਰਚੇ "ਯੰਗ-ਇੰਡੀਆ" ਵਿਚ ਛਪੀ ਹੈ ਤੇ ਉਹੋ ਚਿੱਠੀ ਲਾਹੌਰ ਦੇ ਗੋਰੇ ਅਖ਼ਬਾਰ ਵਿਚ ਹੀ ਛਪੀ ਹੈ। ਇਸੇ ਚਿੱਠੀ ਦੇ ਭਾਵ ਦਾ ਸਰਕਾਰੀ ਐਲਾਨ ਭੀ ਛਪਿਆ ਹੈ। ਹੈਰਾਨੀ ਦੀ ਗੱਲ ਹੈ ਕਿ "ਯੰਗ-ਇੰਡੀਆ" ਵਿਚ ਤਾਂ ਚਿੱਠੀ ਲਿਖਣ ਵਾਲਾ ਆਪਣੇ ਆਪ ਨੂੰ ਕੌਮੀ ਸੇਵਕ ਲਿਖਦਾ ਹੈ ਤੇ ਲਾਹੌਰ ਦਾ ਗੋਰਾ ਅਖ਼ਬਾਰ ਉਸ ਚਿੱਠੀ ਲਿਖਣ ਵਾਲੇ ਨੂੰ ਆਪਣਾ ਖ਼ਾਸ ਪੱਤ੍ਰ-ਪ੍ਰੇਰਕ ਲਿਖਦਾ ਹੈ। ਇਹ ਨਿਰੀ ਹੀ ਅਣਹੋਣੀ ਗੱਲ ਹੈ ਕਿ ਕੋਈ ਕੌਮੀ ਸੇਵਕ (ਨੈਸ਼ਨਲਿਸ਼ਟ) ਲਾਹੌਰ ਦੇ ਗੋਰੇ ਅਖ਼ਬਾਰ ਦਾ ਖ਼ਾਸ ਪੱਤ੍ਰ-ਪ੍ਰੇਰਕ ਬਣੇ। ਦੋਹਾਂ ਵਿਚ ਇਕ ਗੱਲ ਗਲਤ ਹੈ ਜਾਂ ਤਾਂ ਲਿਖਣ ਵਾਲਾ ਕੌਮੀ ਸੇਵਕ ਨਹੀਂ ਹੈ ਤੇ ਜਾਂ ਇਸ ਗੋਰੇ ਅਖ਼ਬਾਰ ਦਾ ਪੱਤਰ-ਪ੍ਰੇਰਕ ਨਹੀਂ ਹੈ। ਫਿਰ ਏਹੋ ਗੱਲਾਂ ਅਕਾਲੀਆਂ ਦੇ ਬਰਖਲਾਫ਼ ਸਰਕਾਰੀ ਐਲਾਨ ਵਿਚ ਨਿਕਲਣੀਆਂ, ਕਈ ਤਰ੍ਹਾਂ ਦੇ ਸ਼ੱਕ ਪੈਦਾ ਕਰਦੀਆਂ ਹਨ ਪਰ ਉਸ ਚਿੱਠੀ ਵਿਚ ਅਕਾਲੀਆਂ ਉੱਤੇ ਕਈ ਇਲਜ਼ਾਮ ਲਾਏ ਗਏ ਹਨ, ਜਿਨ੍ਹਾਂ ਵਿੱਚੋਂ ਇਕ ਦੀ ਅੱਗੇ ਅਸੀਂ ਤਰਦੰਦ ਕਰ ਚੁੱਕੇ ਹਾਂ, ਹੁਣ ਅਸਾਂ ਇਸ ਇਲਜ਼ਾਮ 'ਤੇ ਵਿਚਾਰ ਕਰਨੀ ਹੈ ਕਿ ਅਕਾਲੀ ਸਵਰਾਜ ਨਹੀਂ, ਸਗੋਂ ਸਿੱਖ ਦਾ ਰਾਜ ਕਰਨਾ ਚਾਹੁੰਦੇ ਹਨ ਤੇ ਇਹ ਗੱਲ ਖੁਲ੍ਹੇ ਦੀਵਾਨਾਂ ਵਿਚ ਕਹਿੰਦੇ ਹਨ। ਇਸ ਗੱਲ ਉੱਤੇ ਮਹਾਤਮਾ ਜੀ ਲਿਖਦੇ ਹਨ ਕਿ ਸਾਨੂੰ ਯਕੀਨ ਨਹੀਂ ਪਰ ਜੇ ਸੱਚ ਹੈ ਤਾਂ ਨਿਹਾਇਤ ਖ਼ਤਰਨਾਕ ਹੈ। ਅਸਾਂ ਤਾਂ ਕਦੇ ਕਿਸੇ ਦੀਵਾਨ ਵਿਚ ਇਹ ਗੱਲ ਨਹੀਂ ਸੁਣੀ ਪਰ ਗੋਰੇ ਅਖ਼ਬਾਰ ਦਾ ਕੌਮੀ ਸੇਵਕ ਪੱਤਰ ਸਰ ਬਗਾਯ ਮਾਲੂਮ ਹੁੰਦਾ ਹੈ।

ਖੁੱਲ੍ਹੇ ਦੀਵਾਨਾਂ ਜਾਂ ਕਿਸੇ ਹੋਰ ਤਰ੍ਹਾਂ ਨਾਲ ਖੁਲ੍ਹੇ ਤੌਰ 'ਤੇ ਕਿਸੇ ਸਿੱਖ ਵੱਲੋਂ ਭੀ ਇਹ ਕਿਹਾ ਜਾਣਾ ਬਿਲਕੁਲ ਨਾ-ਮੁਮਕਨ ਹੈ, ਪਰ ਇਹ ਗੱਲ ਅਣਹੋਣੀ ਨਹੀਂ ਕਿ ਕਈ ਸਿੱਖ ਅਜਿਹੇ ਹੋਣ, ਜਿਨ੍ਹਾਂ ਦੇ ਦਿਲ ਵਿਚ ਇਹ ਖਿਆਲ ਹੋਵੇ, ਜਿਸ ਤਰ੍ਹਾਂ ਕਿ ਕਈ ਹਿੰਦੂ ਜਾਂ ਮੁਸਲਮਾਨ ਭੀ ਆਪਣੇ ਰਾਜ ਦੇ ਚਾਹਵੰਦ ਸਾਡੇ ਵਿਚ ਮੌਜੂਦ ਹਨ। ਸੱਚ ਪੁੱਛੋ ਤਾਂ ਸਵਰਾਜ ਦੇ ਰਾਹ ਵਿਚ ਅਸਲ ਵਿਚ ਰੋੜ੍ਹਾ ਅਟਕਾਉਣ ਵਾਲੇ ਏਹੋ ਜਿਹੇ ਹੀ ਖਿਆਲ ਵਾਲੇ ਹਨ। ਅਜਿਹੇ ਲੋਕਾਂ ਨੇ ਇਹ ਸਮਝਿਆ ਹੋਇਆ ਹੈ ਕਿ ਅੰਗ੍ਰੇਜ਼ ਤਾਂ ਸਾਡੇ ਉੱਤੇ ਹਕੂਮਤ ਨਾ ਕਰਨ ਪਰ ਅਸੀਂ ਦੂਜਿਆਂ ਉੱਤੇ ਹਕੂਮਤ ਕਰੀਏ। ਏਹੋ ਜੇਹੇ ਆਦਮੀਆਂ ਦਾ ਹੋਣਾ ਇਸ ਗੱਲ ਤੋਂ ਸਿੱਧ ਹੈ ਕਿ ਸਾਡੇ ਵਿਚ ਚੂੜੇ, ਚਮਾਰ, ਆਦਿ ਕਈ ਜ਼ਾਤਾਂ ਨੂੰ ਨੀਚ ਖਿਆਲ ਕਰਕੇ ਉਹਨਾਂ ਤੋਂ ਘ੍ਰਿਣਾ

ਕੀਤੀ ਜਾਂਦੀ ਹੈ ਤੇ ਇਸ ਹੰਕਾਰ ਦੀ ਕਰਤੂਤ ਵਿਚ ਬਹੁਤ ਸਾਰੇ ਹਿੰਦੁਸਤਾਨੀ ਸ਼ਾਮਲ ਹਨ। ਇਸ ਦਾ ਸਾਫ ਭਾਵ ਇਹ ਹੈ ਕਿ ਅਜੇ ਤੱਕ ਸਾਨੂੰ ਊਚ-ਨੀਚ ਵਿਚ ਯਕੀਨ ਹੈ ਤੇ ਇਹ ਯਕੀਨ ਹੀ ਸਾਨੂੰ ਭੀ ਨੀਚ ਬਣਾਈ ਰੱਖਦਾ ਹੈ। ਜਦ ਤੱਕ ਸਾਡੇ ਦਿਲਾਂ ਵਿਚ ਇਹ ਨਾ ਦ੍ਰਿੜ੍ਹ ਹੋ ਜਾਵੇ ਕਿ ਨੀਚ ਕੋਈ ਹੈ ਹੀ ਨਹੀਂ ਤਦ ਤੱਕ ਅਸੀਂ ਜ਼ਰੂਰ ਆਪਣੇ ਆਪ ਨੂੰ ਭੀ ਨੀਚ ਮੰਨਣ ਨੂੰ ਤਿਆਰ ਰਹਾਂਗੇ। ਸਾਡਾ ਬਚਾ ਤਾਂ ਇਸ ਗੱਲ ਵਿਚ ਹੈ ਕਿ ਸਾਨੂੰ ਨਿਸ਼ਚਾ ਹੋ ਜਾਵੇ ਕਿ ਅੰਗ੍ਰੇਜ਼ਾਂ ਨਾਲੋਂ ਨੀਚ ਨਹੀਂ ਹਾਂ ਕਿਉਂਕਿ ਨੀਚ ਕੋਈ ਹੋ ਹੀ ਨਹੀਂ ਸਕਦਾ ਪਰ ਜਦ ਸਾਨੂੰ ਇਹ ਨਿਸ਼ਚਾ ਹੋਵੇ ਕਿ ਵਾਹਿਗੁਰੂ ਹੀ ਕਿਸੇ ਨੂੰ ਨੀਚ ਤੇ ਊਚ ਪੈਦਾ ਕਰਦਾ ਹੈ ਤੇ ਅਸੀਂ ਇਹ ਭੀ ਸਮਝ ਕੇ ਤਸੱਲੀ ਕਰ ਬੈਠਾਂਗੇ ਕਿ ਵਾਹਿਗੁਰੂ ਨੇ ਹੀ ਸਾਨੂੰ ਅੰਗ੍ਰੇਜ਼ਾਂ ਤੋਂ ਨੀਚ ਅਖਵਾ ਉਹਨਾਂ ਦੇ ਸਾਏ ਹੇਠ ਰਹਿਣ ਲਈ ਪੈਦਾ ਕੀਤਾ ਹੈ। ਬਸ ਆਪਣੀ ਇਸ ਗੁਲਾਮੀ ਨਾਲ ਤਸੱਲੀ ਹੋਣ ਨੇ ਹੀ ਸਾਨੂੰ ਗੁਲਾਮ ਬਣਾਇਆ ਹੋਇਆ ਹੈ ਜਦ ਤਕ ਸਾਡੇ ਵਿਚ ਇਸ ਤਰ੍ਹਾਂ ਦੀ ਉੱਚਤਾ-ਨੀਚਤਾ ਦੇ ਖਿਆਲ ਹਨ ਤਦ ਤੱਕ ਅਸੀਂ ਜ਼ਰੂਰ ਹੀ ਦੂਜਿਆਂ ਨੂੰ ਆਪਣਾ ਗੁਲਾਮ ਬਨਾਣ ਦਾ ਯਤਨ ਕਰਾਂਗੇ। ਸਿੱਖਾਂ ਵਿੱਚੋਂ ਕੀ ਇਸ ਊਚ ਨੀਚਤਾ ਦਾ ਖਿਆਲ ਹਟਿਆ ਨਹੀਂ ਭਾਵੇਂ ਘੱਟ ਬਹੁਤ ਗਿਆ ਹੈ ਤੇ ਅਸੀਂ ਇਹ ਮੰਨਣ ਨੂੰ ਤਿਆਰ ਹਾਂ ਕਿ ਜਿਨ੍ਹਾਂ ਵਿਚ ਇਹ ਖਿਆਲ ਹੈ, ਉਨ੍ਹਾਂ ਚਿਰ ਜ਼ਰੂਰ ਇਹ ਭੀ ਖਾਹਿਸ਼ ਹੈ ਕਿ ਅਸੀਂ ਦੂਜਿਆਂ ਉੱਤੇ ਰਾਜ ਕਰੀਏ। ਇਸ ਤਰ੍ਹਾਂ ਦੇ ਖਿਆਲ ਵਾਲੇ ਲੋਕ ਸਿੱਖਾਂ ਦਾ ਰਾਜ ਨਹੀਂ ਚਾਹੁੰਦੇ। ਹਿੰਦੂਆਂ ਦਾ ਰਾਜ ਨਹੀਂ ਮੰਗਦੇ ਤੇ ਮੁਸਲਮਾਨਾਂ ਦੇ ਰਾਜ ਦੀ ਚਾਹ ਨਹੀਂ ਕਰਦੇ, ਉਹ ਤਾਂ ਉਹ ਰਾਜ ਮੰਗਦੇ ਹਨ, ਜਿਸ ਵਿਚ ਉਹਨਾਂ ਦਾ ਫ਼ਾਇਦਾ ਹੋਵੇ ਅਥਵਾ ਜਿਸ ਵਿਚ ਉਨ੍ਹਾਂ ਨੂੰ ਦੂਜਿਆਂ ਉੱਤੇ ਜ਼ਬਰ ਕਰਨ ਦਾ ਮੌਕਾ ਮਿਲੇ। ਹਿੰਦੁਸਤਾਨੀ ਲੋਕ ਜਾਂ ਅੰਗ੍ਰੇਜ਼ ਭੀ ਹੁਣ ਮੌਜੂਦਾ ਨੌਕਰਸ਼ਾਹੀ ਦੀ ਮਦਦ ਕਰਦੇ ਹਨ ਯਾ ਇਸ ਨੌਕਰਸ਼ਾਹੀ ਰਾਜ ਨੂੰ ਕਾਇਮ ਰੱਖਣ ਦਾ ਜਤਨ ਕਰਦੇ ਹਨ, ਉਹ ਭੀ ਤਾਂ ਇਸੇ ਲਈ ਹੀ ਕਰਦੇ ਹਨ ਕਿ ਉਨ੍ਹਾਂ ਨੂੰ ਇਸ ਰਾਜ ਵਿਚ ਫਾਇਦਾ ਹੈ, ਫਿਰ ਸਾਡੇ ਵਿੱਚੋਂ ਆਪਣੇ ਫਾਇਦੇ ਦੀ ਖ਼ਾਤਰ ਇਸ ਗੱਲ ਦੀ ਥਾਂ ਹੋਰ ਕਿਸੇ ਕਿਸਮ ਦੇ ਰਾਜ ਦੀ ਚਾਹ ਕਰਨ ਵਾਲੇ ਸਾਡੇ ਉਹਨਾਂ ਭਰਾਵਾਂ ਨਾਲੋਂ ਆਪਣੇ ਫਾਇਦੇ ਦੀ ਖਾਤਰ ਹੀ ਮੌਜੂਦਾ ਰਾਜ ਨੂੰ ਕਾਇਮ ਰੱਖਣਾ ਚਾਹੁੰਦੇ ਹਨ, ਕਿਸੇ ਤਰ੍ਹਾਂ ਭੀ ਚੰਗੇ ਨਹੀਂ ਹਨ। ਦੋਵੇਂ ਤਰ੍ਹਾਂ ਦੇ ਸੱਜਣ ਜੋ ਇਸ ਰਾਜ ਨੂੰ ਆਪਣੇ ਫਾਇਦੇ ਦੀ ਖ਼ਾਤਰ ਕਾਇਮ ਰੱਖਣਾ ਚਾਹੁੰਦੇ ਹਨ, ਇਸ ਰਾਜ ਨੂੰ ਆਪਣੇ ਫਾਇਦੇ ਦੀ ਖ਼ਾਤਰ ਉਖਾੜਨਾ ਚਾਹੁੰਦੇ ਹਨ, ਸਵਰਾਜ ਦੇ ਰਾਹ ਵਿਚ ਇਕੋ ਜੇਹੀਆਂ ਰੁਕਾਵਟਾਂ ਹਨ। ਪਾਠਕ ਜ਼ਰਾ ਆਪਣੇ ਅੱਗੇ ਪਿੱਛੇ ਨਜ਼ਰ ਮਾਰ ਕੇ ਦੇਖ ਸਕਦੇ ਹਨ ਕਿ ਕਿਤਨੇ ਆਦਮੀ ਜੋ ਕੋਈ ਨੇਕ ਕੰਮ ਭੀ ਆਪਣੇ ਫਾਇਦੇ ਦੀ ਖ਼ਾਤਰ ਕਰਦੇ ਹਨ, ਕੰਮ ਹੋ ਜਾਣ ਮਗਰੋਂ ਆਪਣਾ ਫਾਇਦਾ ਨਾ ਵੇਖ ਕੇ ਪਛਤਾਂਵਦੇ ਹਨ। ਆਪ ਨੂੰ ਪਤਾ ਹੈ ਕਿ ਕਿਤਨੇ ਆਦਮੀ ਸਕੂਲ ਬਣਾਂਦੇ ਹਨ, ਯਤੀਮਖ਼ਾਨੇ ਖੋਲ੍ਹਦੇ ਹਨ, ਗੁਰਦੁਆਰੇ ਬਣਾਂਦੇ ਹਨ ਤੇ ਗੁਰਦੁਆਰਿਆਂ ਵਿੱਚੋਂ ਪਾਪ

ਤੇ ਪਾਪੀਆਂ ਨੂੰ ਕੱਢਦੇ ਹਨ ਪਰ ਪਿੱਛੋਂ ਇਹ ਕਹਿੰਦੇ ਹਨ ਕਿ ਜੇ ਸਾਨੂੰ ਪਤਾ ਹੁੰਦਾ ਕਿ ਇਹ ਚੀਜ਼ਾਂ ਕਿਸੇ ਹੋਰ ਕਮੇਟੀ ਨੇ ਆ ਕੇ ਸਾਂਭ ਲੈਣੀਆਂ ਹਨ ਤਾਂ ਅਸੀਂ ਕਾਹਨੂੰ ਐਥੇ ਹੁੰਦੇ। ਇਹੋ ਜਿਹੇ ਸਜਣਾਂ ਦੇ ਭਾਗਾਂ ਵਿਚ ਸਦਾ ਪਛਤਾਵਾ ਹੀ ਹੈ। ਕਦੇ ਕੋਈ ਆਦਮੀ ਆਪਣੀ ਗਰਜ਼ ਨੂੰ ਪੂਰਾ ਨਹੀਂ ਕਰ ਸਕਦਾ ਤੇ ਆਪਣੀ ਗਰਜ਼ ਪੂਰੀ ਹੁੰਦੀ ਨਾ ਦੇਖ ਕੇ ਖੁਦਗਰਜ਼ ਆਦਮੀ ਸਦਾ ਪਛਤਾਂਦਾ ਹੀ ਹੈ। ਫਿਰ ਜੇ ਇਹੋ ਜਿਹੇ ਖੁਦਗਰਜ਼ ਆਪਣੀ ਗਰਜ਼ ਦੂਜੇ ਪਾਸੋਂ ਪੂਰੀ ਹੁੰਦੀ ਵੇਖਣ ਤਾਂ ਦੂਜੇ ਪਾਸੇ ਹੋ ਜਾਂਦੇ ਹਨ। ਦੇਖੋ ਕਿਤਨੇ ਸਾਰੇ ਆਦਮੀ ਜੋ ਮਸ਼ਹੂਰ ਦੇਸ਼ ਸੇਵਕ ਹੁੰਦੇ ਹਨ ਪਰ ਅਸਲ ਵਿਚ ਆਪਣੀ ਗਰਜ਼ ਨਾਲ ਸੇਵਾ ਕਰਦੇ ਹੁੰਦੇ ਹਨ, ਮੌਕਿਆ ਮਿਲੇ 'ਤੇ ਪੱਕੇ ਸਰਕਾਰ ਭਗਤ ਬਣ ਜਾਂਦੇ ਹਨ, ਅਸੀਂ ਕਿਸੇ ਦਾ ਨਾਮ ਨਹੀਂ ਲੈਣਾ ਚਾਹੁੰਦੇ, ਆਪ ਹੀ ਸਰਕਾਰੀ ਵਜ਼ੀਰਾਂ ਤੇ ਕੌਂਸਲਾਂ ਦੇ ਮੈਂਬਰਾਂ ਵਿਚ ਨਜ਼ਰ ਮਾਰ ਕੇ ਇਸ ਦਾ ਸਬੂਤ ਲੱਭ ਲਵੋ ।

ਇਕ ਹੋਰ ਵਿਚਾਰ ਕਰ ਲਵੋ ਕਿ ਜੇਕਰ ਹਿੰਦੂ, ਹਿੰਦੂ ਰਾਜ ਚਾਹੁਣ, ਮੁਸਲਮਾਨ, ਮੁਸਲਮਾਨੀ ਰਾਜ ਦੀ ਇੱਛਾ ਕਰਨ ਤੇ ਸਿੱਖ ਸਿੱਖੀ ਰਾਜ ਦਾ ਜਤਨ ਕਰਨ ਤਾਂ ਸਾਡਾ ਆਪੋ ਵਿਚ ਸਲੂਕ ਹੋਇਆ ਜਾਂ ਲੜਾਈ ਤੇ ਜੇ ਲੜਾਈ ਹੈ ਤਾਂ ਜ਼ਰੂਰ ਕਿਸੇ ਵਿਦੇਸ਼ੀ ਰਾਜ ਦੀ ਲੋੜ ਪਵੇਗੀ। ਅਗਲਾ ਜ਼ਮਾਨਾ ਲੰਘ ਗਿਆ ਹੈ। ਹੁਣ ਤਾਂ ਜਦ ਤੱਕ ਹਿੰਦੁਸਤਾਨ ਦੀਆਂ ਸਾਰੀਆਂ ਕੌਮਾਂ ਦਾ ਸਲੂਕ ਨਹੀਂ ਹੁੰਦਾ ਜ਼ਰੂਰ ਕੋਈ ਵਿਦੇਸ਼ੀ ਰਾਜ ਹੀ ਹੋਵੇਗਾ। ਇਸ ਵਾਸਤੇ ਪਿਆਰੇ ਸੱਜਣੋਂ ਸਾਰੇ ਖਿਆਲ ਛੱਡ ਕੇ ਇਕੋ ਸਵਰਾਜ ਵੱਲ ਧਿਆਨ ਦੇਵੋ। ਜੇਕਰ ਅੰਗ੍ਰੇਜ਼ੀ ਕੌਮ ਦਾ ਦੂਜੀਆਂ ਕੌਮਾਂ ਉੱਤੇ ਰਾਜ ਕਰਨਾ ਜ਼ਬਰ ਦੇ ਆਸਰੇ ਹੀ ਹੈ ਤਾਂ ਸਾਡੇ ਵਿੱਚੋਂ ਹੀ ਕਿਸੇ ਕੌਮ ਦਾ ਬਾਕੀ ਦੀਆਂ ਕੌਮਾਂ ਉੱਤੇ ਰਾਜ ਕਰਨਾ ਜ਼ਬਰ ਦੇ ਆਸਰੇ ਹੀ ਹੋਵੇਗਾ। ਕੀ ਆਪ ਚਾਹੁੰਦੇ ਹੋ ਕਿ ਅੰਗ੍ਰੇਜ਼ੀ ਜ਼ਬਰ ਹਟਾ ਕੇ ਦੇਸੀ ਜ਼ਬਰ ਕਾਇਮ ਕੀਤਾ ਜਾਵੇ ? ਕੀ ਆਪ ਜ਼ਬਰ ਦੇ ਰਾਜ ਦਾ ਪਾਪ ਅੰਗਰੇਜ਼ਾਂ ਦੇ ਸਿਰੋਂ ਲਾਹ ਕੇ ਆਪਣੇ ਸਿਰ ਲੈਣਾ ਚਾਹੁੰਦੇ ਹੋ ? ਕਿਸੇ ਦਾ ਕਿਸੇ ਦੂਜੇ ਉੱਤੇ ਰਾਜ ਕਰਨਾ ਜ਼ਬਰ ਬਿਨਾਂ ਨਹੀਂ ਹੋ ਸਕਦਾ। ਇਸ ਵਾਸਤੇ ਹੀ ਅਸੀਂ ਸਵਰਾਜ ਚਾਹੁੰਦੇ ਹਾਂ, ਜਿਸ ਵਿਚ ਕਿ ਕੋਈ ਜ਼ਬਰ ਨਾ ਹੋਵੇ। ਹਰ ਇਕ ਕੌਮ ਨੂੰ ਤੇ ਹਰ ਇਕ ਆਦਮੀ ਨੂੰ ਆਜ਼ਾਦੀ ਹੋਵੇ। ਅਸੀਂ ਇਹ ਨਹੀਂ ਚਾਹੁੰਦੇ ਕਿ ਸਿੱਖ ਰਾਜ ਹੋਵੇ ਤੇ ਸਿੱਖ ਇਹਨਾਂ ਪਾਪਾਂ ਦੇ ਭਾਗੀ ਹੋਣ। ਅਸੀਂ ਸਵਰਾਜ ਇਸ ਵਾਸਤੇ ਨਹੀਂ ਚਾਹੁੰਦੇ ਕਿ ਸਾਡਾ ਇਸ ਵਿਚ ਹਿੱਸਾ ਹੋਵੇਗਾ, ਸਗੋਂ ਇਸ ਵਾਸਤੇ ਚਾਹੁੰਦੇ ਹਾਂ ਕਿ ਦੁਨੀਆਂ ਵਿੱਚੋਂ ਪਾਪ ਹਟੇਗਾ ਤੇ ਸਭ ਕੰਮ ਆਜ਼ਾਦੀ ਨਾਲ ਹੋਣਗੇ। ਰਾਜ ਦੀ ਚਾਹ ਕਰਨਾ ਅਥਵਾ ਅਜੇਹੀ ਤਾਕਤ ਦੀ ਇੱਛਾ ਕਰਨਾ, ਜਿਸ ਨਾਲ ਅਸੀਂ ਦੁਨੀਆਂ ਉਤੇ ਜ਼ਬਰ ਕਰ ਸਕੀਏ ਸਿੱਖੀ ਦੇ ਵਿਰੁੱਧ ਹੈ। ਗੁਰੂ ਸਾਹਿਬ ਕਹਿੰਦੇ ਹਨ :

ਰਾਜੁ ਨ ਚਾਹਉ ਮੁਕਤਿ ਨ ਚਾਹਉ
ਮਨਿ ਪ੍ਰੀਤਿ ਚਰਨ ਕਮਲਾਰੇ ॥ (ਪੰਨਾ ੫੩੪)

ਸਾਨੂੰ ਤਾਂ ਚਰਨ ਕਮਲਾਂ ਦੀ ਪ੍ਰੀਤ ਦੀ ਲੋੜ ਹੈ ਤੇ ਜੇਕਰ "ਚਰਨ ਕਮਲਾਂ ਦੀ ਪ੍ਰੀਤ ਹੋਵੇਗੀ ਤਾਂ ਜ਼ਰੂਰ ਉਸ ਦੇ ਬੰਦਿਆਂ ਦਾ ਦੁਖ ਤੇ ਪਾਪ ਦੂਰ ਕਰਨ ਦੀ ਚਾਹ ਭੀ ਹੋਵੇਗੀ। ਇਸ ਵਾਸਤੇ ਆਪਣੇ ਲਈ ਨਹੀਂ ਸਗੋਂ ਰੱਬ ਦੇ ਬੰਦਿਆਂ ਦੇ ਪਾਪ ਤੇ ਦੁਖ ਦੂਰ ਕਰਨ ਦੀ ਖਾਤਰ ਤੇ ਇਹਨਾਂ ਨੂੰ ਦੂਜਿਆਂ ਦੀ ਗੁਲਾਮੀ ਤੇ ਦੂਜਿਆਂ ਉਤੇ ਜ਼ਬਰ ਕਰਨ ਤੋਂ ਕੱਢਣ ਲਈ ਸਵਰਾਜ ਕਾਇਮ ਕਰਨਾ ਚਾਹੀਦਾ ਹੈ ਤੋ ਕਿਸੇ ਕਿਸਮ ਦੀ ਆਪਣੀ ਤਾਕਤ ਕਿਸੇ ਜ਼ਬਰ ਲਈ ਯਾ ਆਪਣੇ ਸੁਖ ਲਈ ਯਾ ਕਿਸੇ ਹੋਰ ਆਪਣੀ ਗਰਜ਼ ਲਈ ਕਾਇਮ ਕਰਨਾ ਪਾਪ ਹੈ। ਸਾਡਾ ਸਾਰਾ ਜਤਨ ਦੂਜਿਆਂ ਦੀ ਸੇਵਾ ਲਈ ਦੂਜਿਆਂ ਦੇ ਦੁਖ ਦੂਰ ਕਰਨ ਲਈ ਦੂਜਿਆਂ ਨੂੰ ਗੁਲਾਮੀ ਵਿੱਚੋਂ ਕੱਢਣ ਲਈ ਤੇ ਦੇਸ਼ ਵਿਚ ਆਜ਼ਾਦੀ ਵਰਤਾਣ ਲਈ ਲਗਾਣੀ ਚਾਹੀਦੀ ਹੈ। ਸਾਨੂੰ ਤਾਂ ਇਸ ਜ਼ਮਾਨੇ ਵਿਚ ਇਸ ਤੋਂ ਚੰਗੀ ਸੇਵਾ ਹੋਰ ਕੋਈ ਨਜ਼ਰ ਨਹੀਂ ਪੈਂਦੀ। ਸਾਰਾ ਦੇਸ਼ ਗੁਲਾਮੀ ਨਾਲ ਪੀੜਤ ਹੈ ਤੇ ਸਾਡਾ ਧਰਮ ਹੈ ਕਿ ਗੁਲਾਮੀ ਦੂਰ ਕਰੀਏ।

✡ ✡ ✡

# ਇਮਤਿਹਾਨ ਦੀ ਘੜੀ

ਇਸ ਵਿਚ ਸ਼ੱਕ ਨਹੀਂ ਕਿ ਦੇਸ਼ ਵਿਚ ਤੇ ਖ਼ਾਸ ਕਰਕੇ ਸਿੱਖਾਂ ਉਤੇ ਜੋ ਸਖ਼ਤੀ ਹੋ ਰਹੀ ਹੈ ਇਸ ਦਾ ਕਾਰਣ ਨਿਰੋਲ ਨੌਕਰਸ਼ਾਹੀ ਦਾ ਮੁੜ ਰੋਹਬ ਕਾਇਮ ਕਰਨਾ ਹੈ। ਇਹ ਰੋਹਬ ਉੱਡ ਚੁੱਕਾ ਹੈ ਕਿਉਂਕਿ ਇਹ ਧੱਕੇ ਉਤੇ ਉਸਰਿਆ ਹੋਇਆ ਸੀ। ਹੁਣ ਮੁੜ ਉਸ ਨੂੰ ਧੱਕੇ ਨਾਲ ਹੀ ਕਾਇਮ ਕਰਨ ਦਾ ਜਤਨ ਕਰਨਾ, ਬੜੀ ਹੀ ਗ਼ਲਤੀ ਹੈ ਪਰ ਸਾਡਾ ਕੰਮ ਨੌਕਰਸ਼ਾਹੀ ਨੂੰ ਗ਼ਲਤੀਆਂ ਦੱਸਣਾ ਨਹੀਂ, ਜੋ ਗ਼ਲਤੀ ਨੌਕਰਸ਼ਾਹੀ ਕਰੇ, ਉਹ ਸਾਡੇ ਲਈ ਤਾਂ ਫਾਇਦਾ ਹੀ ਕਰੇਗੀ। ਸਾਨੂੰ ਤਾਂ ਆਪਣੀਆਂ ਗ਼ਲਤੀਆਂ ਦਾ ਧਿਆਨ ਰੱਖਣਾ ਚਾਹੀਦਾ ਹੈ ਤੇ ਉਨ੍ਹਾਂ ਤੋਂ ਬਚਣਾ ਚਾਹੀਦਾ ਹੈ। ਇਸ ਵੇਲੇ ਸਾਡੀ ਭਾਰੀ ਗ਼ਲਤੀ ਹੋਵੇਗੀ ਜੇਕਰ ਸਾਡੇ ਵਿਚ ਕਿਸੇ ਨੇ ਦੇਸ਼ ਦੇ ਫ਼ੈਸਲੇ ਦੇ ਉਲਟ ਹੱਥ ਚੁੱਕ ਲਿਆ। ਜੋ ਹੱਥ ਚੁੱਕੇਗਾ, ਉਹ ਦੋਹੀਂ ਪਾਸੀਂ ਮਾਰਿਆ ਜਾਵੇਗਾ। ਉਧਰ ਦੇਸ਼ ਨੇ ਮਦਦ ਨਹੀਂ ਕਰਨੀ, ਸਗੋਂ ਲਾਨਤਾਂ ਪਾਣੀਆਂ ਹਨ ਤੇ ਉਧਰ ਸਰਕਾਰ ਨੇ ਭੁੰਨ ਸੁਟਨਾ ਹੈ। ਦੇਖੋ "ਚੋਰੀ ਚੋਰਾ" ਵਾਲੀਆਂ ਗ਼ਲਤੀਆਂ ਕਰਕੇ ਕੀ ਫਲ ਗਿਆ। ਨਾਲੇ ਤਾਂ "ਆਪ ਗ਼ਰਕ ਤੇ ਬਰਬਾਦ ਹੋ ਗਏ, ਦੇਸ਼ ਦਾ ਨੁਕਸਾਨ ਕਰ ਬੈਠੇ। ਬਦਲੇ ਦਾ ਖ਼ਿਆਲ ਦਿਲੋਂ ਕੱਢ ਦਿਉ। ਜੇਕਰ ਕਿਸੇ ਵੇਲੇ ਜੋਸ਼, ਵਿਚ ਆ ਕੇ ਇਹ ਧਾਰ ਲਵੋਗੇ ਕਿ "ਆਪ ਮਰ ਜਾਣਾ ਹੈ ਤੇ ਦੂਜੇ ਨੂੰ ਮਾਰ ਦੇਣਾ ਹੈ" ਤਾਂ ਸਮਝ ਲਵੋ ਕਿ ਆਪ ਇਕ ਵਹਿਸ਼ੀਪੁਣੇ ਦੇ ਖ਼ਿਆਲ ਦੇ ਹੇਠਾਂ ਹੋ. ਕੇ ਆਪਣਾ, ਦੇਸ਼ ਦਾ ਤੇ ਦੂਜਿਆਂ ਦਾ, ਜੋ ਸਾਡੇ ਭਰਾ ਹੀ ਹਨ, ਨੁਕਸਾਨ ਕਰੋਗੇ। ਇਸ ਵਾਸਤੇ ਖਾਲਸਾ ਜੀ ਨਿਰਭੈ ਹੋ ਕੇ ਸ਼ਾਂਤਮਈ ਰਹਿ ਕੇ ਡਟੇ ਰਹੋ। ਵਾਹਿਗੁਰੂ ਤੋਂ ਅਣਜਾਣ ਲੋਕ ਜੋ ਚਾਹੁਣ ਜ਼ੁਲਮ ਕਰਨ। ਤੁਹਾਡਾ ਧਰਮ ਹੈ ਕਿ ਆਪਣੇ ਪ੍ਰਣ 'ਤੇ ਪੂਰੇ ਰਹਿ ਕੇ ਵਾਹਿਗੁਰੂ ਦਾ ਭਜਨ ਕਰੀ ਜਾਓ। ਦੇਖੋ ਕੀ ਹੁੰਦਾ ਹੈ ?

ਆਪ ਇਹ ਭੀ ਖ਼ਿਆਲ ਰੱਖੋ ਕਿ ਜੇਕਰ ਇਸ ਕਿਸਮ ਦਾ ਜ਼ਬਰ ਨਾ ਹੋਵੇ ਤੇ ਸ਼ਾਂਤਮਈ ਨਾ-ਮਿਲਵਰਤਨ ਦਾ ਫਾਇਦਾ ਹੀ ਕੋਈ ਨਹੀਂ। ਜਿਸ ਤਰ੍ਹਾਂ ਢਾਲ ਦਾ ਫਾਇਦਾ ਉਸੇ ਹਾਲਤ ਵਿਚ ਹੈ ਕਿ ਜਦ ਤਲਵਾਰ ਦੇ ਵਾਰ ਹੋਣ, ਇਸੇ ਤਰ੍ਹਾਂ ਨਾ-ਮਿਲਵਰਤਨ ਦਾ ਫਲ ਤਦ ਹੀ ਦਿਸ ਸਕਦਾ ਹੈ ਜਦ ਸਾਡੇ ਉੱਤੇ ਜ਼ਬਰ ਹੋਵੇ। ਇਸ ਜ਼ਬਰ ਤੇ ਧਕੇਸ਼ਾਹੀ ਦੀ ਤਲਵਾਰ ਦਾ ਮੂੰਹ ਆਪਣੀ ਸ਼ਾਂਤੀਮਈ ਢਾਲ ਨਾਲ ਤੋੜ ਦੇਵੋ। ਆਪਣੇ ਧੰਨ ਭਾਗ ਜਾਣੋਂ ਕਿ ਆਪ ਨੂੰ ਆਪਣੀ ਸ਼ਾਂਤੀ ਦਾ ਸਬੂਤ ਦੇਣ ਦਾ ਮੌਕਾ ਮਿਲ ਰਿਹਾ ਹੈ। ਇਹੋ ਜਿਹੇ ਵੇਲੇ ਹੀ ਗੁਰੂ ਕੇ ਸਿੱਖਾਂ ਨੂੰ ਪਰੇਮ ਦੀ ਲਾਲੀ ਚੜ੍ਹਦੀ ਹੁੰਦੀ ਹੈ ਤੇ ਉਹ ਸਿੱਖ ਜੋ ਕੁਰਬਾਨੀਆਂ ਦੇ ਮੌਕੇ ਢੂੰਡਦੇ ਹੁੰਦੇ

ਹਨ ਅੱਜ ਗਟ-ਗਟ ਹੋਣਗੇ। ਅਸੀਂ ਕੁਝ ਮੁਦਤ ਤੋਂ ਕੂਕਦੇ ਸਾਂ ਕਿ ਅਕਾਲੀਆਂ ਵਿੱਚੋਂ ਭੇਖੀਆਂ ਨੂੰ ਕੱਢੋ, ਸੋ ਸਾਡਾ ਇਹ ਕੰਮ ਨੌਕਰਸ਼ਾਹੀ ਦੇ ਇਸ ਧੱਕੇ ਨਾਲ ਹੀ ਹੋ ਜਾਵੇਗਾ।

ਸਭ ਭੇਖੀ ਪਖੰਡੀ ਖਿਸਕ ਜਾਣਗੇ। ਖਾਲਸ ਖਾਲਸਾ ਹੀ ਹੁਣ ਗੱਜੇਗਾ। ਖਾਲਸਾ ਜੀ, ਹੁਣ ਚੰਗੇ-ਮੰਦੇ ਦਲੇਰ ਤੇ ਕਾਇਰ ਧਰਮੀ ਤੇ ਪਖੰਡੀ ਦੀ ਪਰਖ ਦਾ ਵੇਲਾ ਹੈ। ਆਪ ਨੂੰ ਪਰਖ ਹੋ ਜਾਵੇਗੀ ਤੇ ਮੁੜ ਉਨ੍ਹਾਂ ਖਿਸਕੂ ਯਾਰਾਂ ਨੂੰ ਯਾਦ ਰੱਖਣਾ। ਸਿੱਖਾਂ ਉੱਤੇ ਅੱਗੇ ਇਕ ਵੇਰੀ ਆਫਤ ਆਵਣ ਦੇ ਸਮੇਂ ਦਾ ਹਾਲ ਲਿਖਦੇ ਹੋਏ ਭਾਈ ਗਿਆਨ ਸਿੰਘ ਜੀ ਲਿਖਦੇ ਹਨ—

ਛਕਊਏ ਜੋ ਕੁਣਕੇ ਕੇ।
ਭਾਜ ਗਏ ਇਕ ਠੁਣਕੇ ਕੇ।

ਸੋ ਖਾਲਸਾ ਧਰਮਬੀਰੋ ਇਸ ਵੇਲੇ ਧਰਮ ਦੀ ਆਣ 'ਤੇ ਕੌਮ ਦੀ ਸ਼ਾਨ ਆਪ ਦੇ ਹੱਥ ਹੈ। ਪੁਰਜੇ-ਪੁਰਜੇ ਹੋ ਕੇ ਕੱਟੇ ਜਾਉ, ਅੰਗ-ਅੰਗ ਚਰਾ ਦੇਵੋ, ਸੂਲੀਆਂ ਉੱਤੇ ਹੱਸ-ਹੱਸ ਚੜ੍ਹ ਜਾਉ, ਚਰਖੜੀਆਂ ਵਿਚ ਪੀਹੇ ਜਾਉ ਪਰ ਸ਼ਾਂਤ ਰਹਿੰਦੇ ਹੋਏ ਧਰਮ ਨਾ ਹਾਰੋ। ਗੁਰੂ ਅਰਜਨ ਸਾਹਿਬ ਤੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਆਪ ਦੇ ਸਿਰ 'ਤੇ ਬੈਠੇ ਦੇਖ ਰਹੇ ਹਨ, ਭਾਈ ਮਨੀ ਸਿੰਘ ਜੀ ਤੇ ਭਾਈ ਤਾਰੂ ਸਿੰਘ ਜੀ ਆਪ ਦੀ ਉਡੀਕ ਵਿਚ ਸਿਹਰੇ ਹੱਥ ਲਈ ਖੜ੍ਹੇ ਹਨ ਤੇ ਮਾਈ ਭਾਗੋ ਆਪ ਦੇ ਪਿੱਛੇ ਖੜ੍ਹੀ ਹੈ। ਦੇਖਣਾ ਇਨ੍ਹਾਂ ਬਜ਼ੁਰਗਾਂ ਦੇ ਨਾਮ ਨੂੰ ਲਾਜ ਨਾ ਲਾਣਾ। ਪਹਿਲਾਂ ਸਿੱਖੀਓਂ ਪਤਿਤ ਹੋਣ 'ਤੇ ਪਿੱਛੋਂ ਮੁਆਫੀ ਮੰਗਣਾਂ। ਵੇਖਣਾ ਇਹ ਭੁਲ ਕੇ ਵੀ ਨਾਂ ਕਰਨਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ 'ਤੇ (ਜੋ ਸਰਬੰਸ ਕੁਰਬਾਨ ਹੋ ਖਾਣ, ਜੰਗਲ ਵਿਚ ਧੱਕੇ ਖਾਂਦੇ ਫਿਰਨ ਤੇ ਘਰ-ਬਾਹਰ ਲੁੱਟੇ ਜਾਣ ਉੱਤੇ ਭੀ ਜ਼ਰਾ ਉਦਾਸ ਨਾ ਹੋਏ ਸਨ) ਵਟਾ ਨਾ ਲੱਗੇ। ਸਿੱਖੀ ਵਿੱਚੋਂ ਗੀਦੀ ਲੋਕਾਂ ਦੇ ਨਿਕਲ ਜਾਣ ਨਾਲ ਸਿੱਖੀ ਨੂੰ ਘਾਟਾ ਨਹੀਂ ਪੈਂਦਾ ਪਰ ਸਿੱਖੀ ਵਿੱਚੋਂ ਗੀਦੀਆਂ ਦੇ ਰਹਿਣ ਨਾਲ ਅਸਲ ਸਿੱਖੀ ਰੂਹ ਹੀ ਉਡ ਜਾਂਦੀ ਹੈ। ਇਸ ਵਾਸਤੇ ਅਸੀਂ ਤਾਂ ਇਹ ਜਾਣਦੇ ਹਾਂ ਕਿ ਇਸ ਤਰ੍ਹਾਂ ਦਾ ਜ਼ਬਰ ਸਾਡੇ ਲਈ ਬੜਾ ਹੀ ਫਾਇਦੇਮੰਦ ਹੈ ਕਿਉਂਕਿ ਸਾਡੀ ਕੌਮ ਵਿੱਚੋਂ ਪਖੰਡੀ ਨਿਕਲ ਕੇ ਨਿਰੀ ਪਵਿੱਤਰ ਕੌਮ ਹੀ ਰਹਿ ਜਾਵੇਗੀ। ਹਾਏ! ਪੁਰਾਣੀ ਤਾਰੀਖ ਪੜ੍ਹ ਕੇ ਦਿਲ ਵਿਚ ਉਠਿਆ ਕਰਦਾ ਸੀ ਕਿ ਅਸੀਂ ਮੰਦ-ਭਾਗ ਉਸ ਵੇਲੇ ਨਾ ਹੋਏ, ਜਦ ਸਾਡੀ ਕੌਮ ਅਜੇਹੀ ਪਵਿੱਤਰ ਸੀ। ਹੁਣ ਫਿਰ ਉਹੋ ਜਿਹਾ ਵੇਲਾ ਆਉਂਦਾ ਜਾਂਦਾ ਹੈ ਤੇ ਅਸੀਂ ਸਮਝਦੇ ਹਾਂ ਕਿ ਸਾਡੇ ਮੰਦ-ਭਾਗ ਹਟਦੇ ਜਾਂਦੇ ਹਨ।

ਇਕ ਹੋਰ ਫਾਇਦਾ ਇਸ ਜ਼ਬਰ ਦਾ ਸਾਨੂੰ ਇਹ ਹੋਵੇਗਾ ਕਿ ਆਪੋ ਵਿਚ ਦੇ ਫਰਕ ਮਿਟ ਜਾਣਗੇ। ਸਾਡੀ ਕੌਮ ਦਾ ਆਪੋ ਵਿਚ ਕਦੇ ਇਤਫਾਕ ਨਹੀਂ ਹੋਇਆ, ਜਦ ਤੱਕ ਬਾਹਰੋਂ ਕੋਈ ਜ਼ੋਰ-ਜ਼ਬਰ ਨਾ ਹੋਵੇ। ਸਿੱਖ ਤਾਰੀਖ ਦੇ ਪੜ੍ਹਨ ਤੋਂ ਪਤਾ ਲੱਗ ਜਾਂਦਾ ਹੈ ਕਿ ਮਿਸਲਾਂ ਆਪੋ ਵਿਚ ਕਿਸ ਤਰ੍ਹਾਂ ਲੜਿਆ ਕਰਦੀਆਂ ਸਨ ਪਰ

ਜਦ ਕਾਬਲ ਵੱਲੋਂ ਹਮਲਾ ਹੋਇਆ ਸੀ ਤਾਂ ਕਿਸ ਤਰ੍ਹਾਂ ਇਕ ਜਾਨ ਹੋ ਕੇ ਦੁਸ਼ਮਣਾਂ ਦਾ ਮੁਕਾਬਲਾ ਕਰਦੇ ਹੁੰਦੇ ਸਨ। ਸਾਡੀ ਕੌਮ ਨੂੰ ਬਨਾਣ ਵਾਲੀ ਹੀ ਬਿਪਤਾ ਹੈ, ਤੇ ਜਿਉਂ-ਜਿਉਂ ਬਿਪਤਾ ਆਉਂਦੀ ਹੈ ਤਿਉਂ-ਤਿਉਂ ਅਸੀਂ ਸਮਝਦੇ ਹਾਂ ਕਿ ਸਾਡੀ ਕੌਮ ਦੇ ਭਲੇ ਦਿਨ ਆ ਰਹੇ ਹਨ। ਹੁਣ ਕੌਮ ਜ਼ਰੂਰ ਇਕ ਜਾਨ ਹੋ ਕੇ ਇਕ ਬੜੀ ਮਜ਼ਬੂਤ ਕੌਮ ਬਣ ਜਾਵੇਗੀ।

ਆਜ਼ਾਦੀ ਮਿਲਣੀ ਸੌਖੀ ਨਹੀਂ ਤੇ ਧਰਮ ਨਿਭਾਉਣਾ ਉਸ ਤੋਂ ਵੀ ਔਖਾ ਹੈ। ਧਰਮ ਉੱਤੇ ਉਹ ਹੀ ਚੱਲ ਸਕਦਾ ਹੈ "ਜੋ ਨਰ ਦੁਖ ਮੈ ਦੁਖ ਨਹੀਂ ਮਾਨੈ " ਅੰਮ੍ਰਿਤ ਦਾ ਚਸ਼ਮਾ ਕਹਿੰਦੇ ਹਨ ਕਿ ਇਕ ਵੱਡੇ ਰੇਤੜ ਵਿਚ ਹੋ ਤੇ ਸੋਨੇ ਦੇ ਦਰਖ਼ਤ ਦੇ ਅੱਗੇ ਪਿੱਛੇ ਸੱਪਾਂ ਦੀਆਂ ਡਾਰਾਂ ਹੀ ਲਿਪੇਟੀਆਂ ਹੋਈਆਂ ਹਨ। ਫੁਲ ਗੁਲਾਬ ਭੀ ਕੰਡਿਆਂ ਨਾਲ ਰੇਹੜਿਆ ਹੋਇਆ ਹੈ। ਇਸੇ ਤਰ੍ਹਾਂ ਧਰਮ ਦੇ ਰਾਹ ਵਿਚ ਭੀ ਬਿਪਤਾ, ਸ਼ੈਤਾਨਾਂ ਤੇ ਹੋਰ ਦੁਖਾਂ ਦੀ ਕੋਈ ਹਦ ਨਹੀਂ ਪਰ ਸਿੱਧੀ ਨਜ਼ਰ ਰੱਖਣ ਵਾਲੇ ਨੂੰ ਕੋਈ ਜਿੰਨ ਭੂਤ ਨਹੀਂ ਪੈਂਦਾ ਤੇ ਉਹ ਆਪਣੇ ਨਿਸ਼ਾਨੇ ਤੋਂ ਲਾਂਭੇ ਨਹੀਂ ਹੁੰਦਾ ਹੈ। ਬਸ ਨਜ਼ਰ ਇਧਰ-ਉਧਰ ਹੋਈ ਨਿਸ਼ਾਨਾ ਥਿੜਿਆ ਤੇ ਸਭ ਬਿਪਤਾ ਦਾ ਸ਼ਿਕਾਰ ਹੋਇਆ। ਜਵਾਨ ਮਰਦ ਆਦਮੀ ਤਾਂ ਆਪਣੀ ਕੁਰਬਾਨੀ ਦੇ ਵੇਲੇ ਢੂੰਡਦੇ ਰਹਿੰਦੇ ਹਨ ਤੇ ਉਨ੍ਹਾਂ ਨੂੰ ਇਹ ਮੌਕਾ ਹੱਥ ਆ ਗਿਆ ਹੈ। ਅਸੀਂ ਸਦਾ ਫ਼ਖਰ ਉਸੇ ਜ਼ਮਾਨੇ 'ਤੇ ਕਰਦੇ ਹੁੰਦੇ ਹਾਂ ਜਦ ਸਿੱਖ ਵਧ-ਵਧ ਕੇ ਸਿਰ ਕਟਾਇਆ ਕਰਦੇ ਸਨ। ਜਦ ਸਿੱਖ ਆਪੋ ਵਿਚ ਲੜਨ ਲੱਗ ਗਏ ਜਾਂ ਦੂਜਿਆਂ ਮੁਲਕਾਂ ਉੱਤੇ ਹਮਲੇ ਕਰਕੇ ਫਤਹ ਕਰਨ ਲੱਗ ਗਏ ਤਾਂ ਸਾਡੀ ਗਿਰਾਵਟ ਹੋਈ ਤੇ ਅਸੀਂ ਉਸ ਜ਼ਮਾਨੇ ਉੱਤੇ ਸਦਾ ਪਛਤਾਇਆ ਕਰਦੇ ਹਾਂ। ਇਸੇ ਤਰ੍ਹਾਂ ਹੁਣ ਦੇ ਜ਼ਮਾਨੇ ਵਿਚ ਕੁਰਬਾਨੀਆਂ ਕਰਨ ਵਾਲਿਆਂ ਦੇ ਕਾਰਨਾਮਿਆਂ ਉੱਤੇ ਅੱਗੋਂ ਹੋਣ ਵਾਲੇ ਸਾਡੇ ਬਾਲ ਬੱਚੇ ਫ਼ਖਰ ਕੀਤਾ ਕਰਨਗੇ ਤੇ ਧਰਮੀ ਆਦਮੀ ਇਸ ਵੇਲੇ ਕੌਮ ਵਿਚ ਨਵੀਂ ਰੂਹ ਫੂਕ ਦੇਣਗੇ :

ਧਰਮ ਹੇਤ ਸਾਕਾ ਜਿਨਿ ਕੀਆ ॥
ਸੀਸੁ ਦੀਆ ਪਰ ਸਿਰਰੁ ਨ ਦੀਆ ॥

ਗੁਰੂ ਤੇਗ਼ ਬਹਾਦਰ ਸਾਹਿਬ ਦੇ ਧਰਮ ਦੇ ਸਾਕੇ ਨੂੰ ਮੂੰਹ ਸਾਹਮਣੇ ਰੱਖ ਕੇ ਖਾਲਸਾ ਜੀ ਡਟੇ ਰਹੋ। ਗੁਰੂ ਭਲੀ ਕਰੇਗਾ।

* * *

# ਅਕਾਲੀਆਂ ਨੂੰ ਕੁਚਲਣ ਦਾ ਯਤਨ

ਸਰਕਾਰੀ ਐਲਾਨ ਤੋਂ ਸਾਫ ਸਿੱਧ ਹੋ ਗਿਆ ਹੈ ਕਿ ਜੋ ਸਖ਼ਤੀ ਸਿੱਖਾਂ ਉੱਤੇ ਹੋ ਰਹੀ ਹੈ, ਇਸ ਦਾ ਮੁੱਦਾ ਅਕਾਲੀਆਂ ਨੂੰ ਕੁਚਲ ਦੇਣਾ ਹੈ, ਇਹ ਜਤਨ ਪਿਛਲੇ ਸਾਲ ਭੀ ਹੋਇਆ ਸੀ। ਪਿਛਲੇ ਸਾਲ ਇਕ ਪ੍ਰਬੰਧਕ ਕਮੇਟੀ ਨਾਲ ਗੁਰਦੁਆਰਾ ਬਿੱਲ ਦੀਆਂ ਗੱਲਾਂ-ਬਾਤਾਂ ਹੁੰਦੀਆਂ ਰਹੀਆਂ ਤੇ ਦੂਜੇ ਪਾਸੇ ਚੀਦੇ-ਚੀਦੇ ਸਿੰਘ ਜੇਲ੍ਹੀਂ ਪਾ ਦਿੱਤੇ ਗਏ। ਗੁਰਦੁਆਰਿਆਂ ਵਿਚ ਗਏ ਸਿੰਘਾਂ ਉਤੇ ਕਈ ਕਿਸਮ ਦੇ ਮੁਕੱਦਮੇ ਬਣਾ ਕੇ ਪੂਰੀਆਂ-ਪੂਰੀਆਂ ਸਜ਼ਾਵਾਂ ਦਿੱਤੀਆਂ ਗਈਆਂ। ਨਾਲ ਦੀ ਨਾਲ ਹੀ ਗੁਰਦੁਆਰਾ ਕਮੇਟੀ ਨੂੰ ਪੁਚਕਾਰਿਆ ਜਾਂਦਾ ਰਿਹਾ। ਪਿੰਡਾਂ ਵਿਚ ਅਕਾਲੀਆਂ ਦੀਆਂ ਕਾਲੀਆਂ ਪਗੜੀਆਂ ਉਤਾਰੀਆਂ ਗਈਆਂ ਤੇ ਇਸ ਤਰ੍ਹਾਂ ਨਾਲ ਜਦ ਇਹ ਨਜ਼ਰ ਆਵਣ ਲੱਗਾ ਕਿ ਗੁਰਦੁਆਰਾ ਸੁਧਾਰ ਲਹਿਰ ਹੁਣ ਕਮਜ਼ੋਰ ਹੋ ਗਈ ਹੈ ਤਾਂ ਗੁਰਦੁਆਰਾ ਬਿੱਲ ਭੀ ਪਰੇ ਸੁੱਟ ਦਿੱਤਾ ਗਿਆ। ਹੂਬਹੂ ਉਸ ਤਰ੍ਹਾਂ ਹੁਣ ਫਿਰ ਚਾਲ ਚਲੀ ਜਾ ਰਹੀ ਹੈ। ਉਧਰੋਂ ਗੁਰਦੁਆਰਾ ਕਮੇਟੀ ਨਾਲ ਗੁਰਦੁਆਰਾ ਬਿੱਲ ਬਾਬਤ ਗੱਲਬਾਤ ਹੋਣ ਲੱਗ ਗਈ ਤੇ ਇਧਰੋਂ ਝੱਟਪਟ ਸਾਰੇ ਅਕਾਲੀ ਜਥੇ ਫੜਨ ਦਾ ਬੜਾ ਜਤਨ ਬੜੀ ਸਖਤੀ ਨਾਲ ਸ਼ੁਰੂ ਹੋ ਗਿਆ। ਜੇਕਰ ਤਾਂ ਕਿਸੇ ਤਰ੍ਹਾਂ ਦਾ ਜ਼ਰਾ ਜਿੰਨੇ ਕਸੂਰ ਉੱਤੇ ਭੀ ਸਿੱਖਾਂ ਨੂੰ ਫੜਿਆ ਜਾਂਦਾ, ਗੁਰਦੁਆਰਾ ਕਮੇਟੀ ਚੁੱਪ ਰਹਿੰਦੀ ਪਰ ਜਦ ਅੱਗੇ ਅਕਾਲੀਆਂ ਦੀਆਂ ਫਹਰਿਸਤਾਂ ਬਣਾਈਆਂ ਗਈਆਂ ਹਨ ਤੇ ਹੁਣ ਉਨ੍ਹਾਂ ਨੂੰ ਪਿੰਡਾਂ ਵਿਚ ਜਾ ਕੇ ਬੁਲਾ ਲਿਆ ਜਾਂਦਾ ਹੈ ਤੇ ਗ੍ਰਿਫ਼ਤਾਰ ਕਰ ਲਿਆ ਜਾਂਦਾ ਹੈ। ਭਾਵ ਇਹ ਕਿ ਅਕਾਲੀ ਬਣਨਾ ਹੀ ਜ਼ੁਰਮ ਹੈ। ਕੀ ਇਹ ਫ਼ੁਰਖਸੀਅਰੀ ਜ਼ਮਾਨੇ ਵਾਲੀ ਗੱਲ ਨਹੀਂ, ਜਦ ਸਿੰਘ ਹੋਣਾਂ ਹੀ ਜ਼ੁਰਮ ਸੀ ਤੇ ਜੋ ਸਿੰਘ ਬਣੇ, ਉਹ ਬਾਦਸ਼ਾਹ ਦਾ ਦੁਸ਼ਮਣ ਸਮਝਿਆ ਜਾਂਦਾ ਸੀ। ਜੇਕਰ ਅਕਾਲੀ ਬਣਨਾ ਜ਼ੁਰਮ ਹੈ ਤਾਂ ਕੀ ਇਹ ਸਰਕਾਰ ਵੱਲੋਂ ਸਿੱਖ ਧਰਮ ਵਿਚ ਦਖਲ ਦੇਣਾ ਨਹੀਂ। ਅਸੀਂ ਨਹੀਂ ਸਮਝ ਸਕਦੇ ਕਿ ਇਸ ਤਰ੍ਹਾਂ ਨਾਲ ਖੁਲੇ ਤੌਰ 'ਤੇ ਸਿੱਖ ਧਰਮ ਵਿਚ ਦਖਲ ਦੇ ਦੇ ਕੇ ਸਰਕਾਰ ਕੀ ਲਾਹ ਲੈਣਾ ਚਾਹੁੰਦੀ ਹੈ! ਕਿਸੇ ਧਰਮ ਵਿਚ ਕਿਸੇ ਜ਼ਮਾਨੇ ਵਿਚ, ਕਿਸੇ ਬਾਦਸ਼ਾਹ ਨੇ ਵੀ ਦਖਲ ਦੇ ਕੇ ਸੁਖ ਨਹੀਂ ਪਾਇਆ। ਵਾਲੰਟੀਅਰਾਂ ਨੂੰ ਤਾਂ ਬਾਕਾਇਦਾ ਜਥੇ ਬਣ ਕੇ ਸ਼ਹਿਰਾਂ ਵਿਚ ਫਿਰਨ ਕਰਕੇ ਫੜਿਆ ਜਾਂਦਾ ਸੀ ਪਰ ਅਕਾਲੀਆਂ ਨੂੰ ਖਾਲੀ ਅੰਮ੍ਰਿਤ ਛਕਣ ਕਰਕੇ।

ਗੁਰਦੁਆਰਾ ਕਮੇਟੀ ਦੇ ਹੁਕਮ ਅਨੁਸਾਰ ਜੋ ਸਿੰਘ ਭੀ ਹੁਣ ਅੰਮ੍ਰਿਤ ਛਕੇ, ਉਹ ਕਾਲੀ ਪੱਗ ਬਣ ਲੈਂਦਾ ਹੈ। ਬਸ ਕਾਲੀ ਪੱਗ ਬੱਧੀ ਤੇ ਅੰਮ੍ਰਿਤ ਛਕਿਆ

ਤੇ ਮੁਜ਼ਰਮ ਬਣ ਗਏ ਵਲੰਟੀਅਰ ਤਾਂ ਇਕ ਜਥੇਬੰਦੀ ਹੈ ਤੇ ਅਕਾਲੀ ਇਕ ਧਰਮ ਹੈ ਵਲੰਟੀਅਰ ਤਾਂ ਆਪਣੇ ਜਥੇ ਵਿੱਚੋਂ ਨਾਮ ਕਟਾ ਕੇ ਮੁਜ਼ਰਮ ਹੋਣੋਂ ਬਚ ਸਕਦੇ ਹਨ ਪਰ ਅਕਾਲੀ ਸਿਖੀਓਂ ਪਤਿਤ ਹੋਏ ਬਿਨਾਂ ਬਾਗ਼ੀ ਹੋਣ ਦੇ ਇਲਜਾਮ ਤੋਂ ਨਹੀਂ ਬਚ ਸਕਦੇ। ਇਸ ਵਾਸਤੇ ਹੁਣ ਸਰਕਾਰ ਦੀ ਅੰਧਾ-ਧੁੰਦ ਸੀਨਾਂ-ਜ਼ੋਰੀ ਕਰਕੇ ਅਕਾਲੀਆਂ ਵਾਸਤੇ ਇਕੋ ਹੀ ਰਸਤਾ ਰਹਿ ਗਿਆ ਹੈ ਕਿ ਉਹ ਆਪਣੇ ਬਜ਼ੁਰਗਾਂ ਦੇ ਕਾਰਨਾਮੇ ਸਾਹਮਣੇ ਰੱਖ ਕੇ ਹਰ ਤਰ੍ਹਾਂ ਦੇ ਕਸ਼ਟ ਤੇ ਹਰ ਤਰ੍ਹਾਂ ਦੀਆਂ ਵਧੀਕੀਆਂ ਝੱਲਣ ਨੂੰ ਤਿਆਰ ਹੋ ਜਾਣ। ਸਿੱਖਾਂ ਉੱਤੇ ਕਦੇ ਉਹ ਜ਼ਮਾਨਾ ਆਇਆ ਸੀ, ਜਦ ਨਾ ਸਿਰਫ ਉਸ ਵੇਲੇ ਦੀ ਸਰਕਾਰ, ਸਗੋਂ ਹਰ ਇਕ-ਇਕ ਪੱਤਾ, ਸਿੱਖਾਂ ਦਾ ਤੇ ਸਿੱਖ ਧਰਮ ਦਾ ਵੈਰੀ ਹੋ ਗਿਆ ਸੀ। ਸਿੱਖਾਂ ਦੇ ਸਿਰਾਂ ਦਾ ਅੱਸੀ-ਅੱਸੀ ਰੁਪੈ ਮੁੱਲ ਪੈਂਦਾ ਸੀ, ਸਿੱਖ ਜੰਗਲਾਂ ਵਿਚ ਰਹਿ ਕੇ ਦਰਖ਼ਤਾਂ ਦੇ ਪੱਤਿਆਂ ਉੱਤੇ ਗੁਜ਼ਾਰਾ ਕੀਤਾ ਕਰਦੇ ਸਨ, ਗਸ਼ਤੀ ਫ਼ੌਜਾਂ ਨਿਕਲ ਕੇ ਪਿੰਡਾਂ ਵਿੱਚੋਂ ਸਿੱਖਾਂ ਦਾ ਸ਼ਿਕਾਰ ਕਰਦੀਆਂ ਫਿਰਦੀਆਂ ਸਨ ਤੇ ਸਿੱਖ ਕਈ ਕਈ ਦਿਨ, ਕਈ ਕਈ ਕੋਹ ਭੁੱਖੇ-ਤਿਹਾਏ ਭੱਜੇ ਫਿਰਦੇ ਸਨ। ਉਸੇ ਜ਼ਮਾਨੇ ਵਿਚ ਸਿੱਖਾਂ ਨੇ ਧਰਮ ਨਾ ਹਾਰਿਆ। ਉਸ ਵੇਲੇ ਸਿੱਖ ਤਲੀ 'ਤੇ ਸਿਰ ਰੱਖ ਕੇ ਵਰਦੀਆਂ ਗੋਲੀਆਂ ਵਿਚ ਸ੍ਰੀ ਅੰਮ੍ਰਿਤਸਰ ਵਿਚ ਇਸ਼ਨਾਨ ਕਰ ਜਾਂਦੇ ਸਨ ਤੇ ਹੁਣ ਕੋਈ ਕਾਰਨ ਨਹੀਂ ਸੀ ਕਿ ਸਿੱਖ ਆਪਣੇ ਧਰਮ ਉਤੋਂ ਵਾਰੇ ਨਾ ਹੋ ਜਾਣ। ਸਰਕਾਰ ਹੋਸ਼ ਕਰੇ ਤੇ ਸਿੱਖਾਂ ਦੀਆਂ ਪਿਛਲੀਆਂ ਤਰੀਖਾਂ ਪੜ੍ਹ ਕੇ ਦੇਖੇ ਕਿ ਇਹ ਕੌਮ ਕਿਸੇ ਸਖ਼ਤੀ ਨਾਲ ਜਿੱਤੀ ਨਹੀਂ ਜਾ ਸਕਦੀ।

### ਜੇਲ੍ਹ ਦੇ ਰਾਹੀਂ ਸਿੱਖੀ

ਇਸ ਵੇਲੇ ਜੋ ਸਿੱਖ ਹੋ ਕੇ ਜੇਲ੍ਹ ਲਈ ਤਿਆਰ ਹੋ ਕੇ ਨਹੀਂ ਬੈਠਾ ਹੈ, ਉਹ ਜਾਂ ਤਾਂ ਸਿੱਖੀ ਨੂੰ ਸਮਝਦਾ ਨਹੀਂ ਜਾਂ ਸਿਖੀਓਂ ਖਾਲੀ ਹੈ। ਸਿੱਖੀ ਤਾਂ ਵਾਲੋਂ ਨਿੱਕੀ ਖੰਡਿਓ ਤਿੱਖੀ ਹੈ ਤੇ ਜੋ ਸਿੱਖ ਹੋ ਕੇ ਹੁਣ ਜੇਲ੍ਹੋਂ ਭੀ ਡਰੇ, ਉਹ ਚੰਗਾ ਹੈ ਕਿ ਸਿੱਖੀ ਧਰਮ ਵਿੱਚੋਂ ਨਿਕਲ ਜਾਵੇ। ਅੰਮ੍ਰਿਤ ਛਕਣ ਵੇਲੇ ਹਰ ਇਕ ਸਿੱਖ ਇਹ ਇਕਰਾਰ ਕਰਦਾ ਹੈ ਕਿ ਅੱਜ ਤੋਂ ਮੇਰਾ ਤਨ, ਮਨ, ਧਨ ਸਭ ਗੁਰੂ ਕਾ ਹੋ ਗਿਆ। ਮੇਰਾ ਪਿਤਾ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤੇ ਮਾਤਾ ਸਾਹਿਬ ਕੌਰਾਂ ਹੋਏ। ਵਾਸੀ ਅਨੰਦਪੁਰ ਸਾਹਿਬ ਹੋਈ ਤੇ ਜਨਮ ਪਟਨੇ ਸਾਹਿਬ। ਇਨ੍ਹਾਂ ਇਕਰਾਰਾਂ 'ਤੇ ਇਮਤਿਹਾਨ ਦਾ ਵੇਲਾ ਹੁਣ ਆ ਗਿਆ ਹੈ ਤੇ ਜੋ ਇਸ ਵੇਲੇ ਆਪਣਾ ਤਨ, ਮਨ, ਧਨ, ਸਭ ਕੁਝ ਸਿੱਖੀ ਤੋਂ ਵਾਰਨ ਨੂੰ ਤਿਆਰ ਨਹੀਂ, ਉਹ ਕ੍ਰਿਪਾ ਕਰੇ ਤੇ ਲਾਂਭੇ ਹੋ ਜਾਵੇ। ਹੁਣ ਤਾਂ ਜੇਲ੍ਹ ਦੀ ਰਾਹੀਂ ਸੌਖੀ ਹੀ ਸਿੱਖੀ ਮਿਲਦੀ ਹੈ। ਜੇਲ੍ਹ ਬਿਨਾਂ ਗਏ ਹੁਣ ਦੀ ਹਾਲਤ ਵਿਚ ਸਿੱਖੀ ਦਾ ਸਵਾਦ ਹੀ ਕੋਈ ਨਹੀਂ ਹੈ। ਜਿਸ ਨੂੰ ਲੋਕੀਂ ਦੁਖ ਸਮਝਦੇ ਹਨ, ਧਰਮੀ ਉਸੇ ਗੱਲ ਨੂੰ ਸੁਖ ਸਮਝਦੇ ਹਨ। ਜੇਕਰ ਧਰਮ ਦਾ ਰਸ ਤਾਂ ਤਕਲੀਫਾਂ ਤੋਂ ਖਾਲੀ ਹੁੰਦਾ ਤਾਂ ਸਭ ਕੋਈ ਇਸ ਰਸਤੇ ਉੱਤੇ ਕਿਉਂ ਨਾ ਚਲਦੇ। ਧਰਮ ਦਾ ਫਲ ਤਾਂ ਸਭ ਨੂੰ ਪਤਾ ਹੈ ਕਿ "ਆਨੰਦ" ਹੈ ਤੇ ਇਸੇ ਆਨੰਦ ਦੀ ਚਾਹ ਤਾਂ ਹਰ ਕੋਈ ਕਰਦਾ ਹੈ। ਸਿਰਫ ਇਸ ਦਾ ਰਸਤਾ ਬਿਖੜਾ ਹੈ ਤੇ ਇਸ ਬਿਖੜੇ ਰਸਤੇ 'ਤੇ

ਟੁਰਨ ਵਾਲੇ ਵਿਰਲੇ-ਵਿਰਲੇ ਧਰਮੀ ਨਿਕਲਦੇ ਹਨ । ਗੁਰੂ ਸਾਹਿਬ ਨੇ ਇਨ੍ਹਾਂ ਵਿਰਲਿਆਂ-ਵਿਰਲਿਆਂ ਦਾ ਹੀ ਇਕ ਵੱਖਰਾ ਜਥਾ ਬਣਾ ਕੇ ਉਨ੍ਹਾਂ ਨੂੰ ਸਿੱਖੀ ਵਿਚ ਲਿਆ ਸੀ। ਜੋ ਸਿਰ ਦੇਣ ਨੂੰ ਤਿਆਰ ਹੋਏ ਸਨ, ਉਨ੍ਹਾਂ ਨੂੰ ਹੀ ਅੰਮ੍ਰਿਤ ਛਕਾਇਆ ਗਿਆ ਸੀ । ਗੁਰੂ ਸਾਹਿਬ ਨੇ ਸਿੱਖੀ ਧਰਮ ਉਨ੍ਹਾਂ ਵਾਸਤੇ ਰੱਖਿਆ ਸੀ ਜੋ ਧਰਮ ਉੱਤੇ ਟੁਰਨਾ ਚਾਹੁਣ ਧਰਮ ਵੱਲੋਂ ਲਾ-ਪ੍ਰਵਾਹ ਲੋਕਾਂ ਵਾਸਤੇ ਭੀ ਸਿੱਖੀ ਵਿਚ ਕੋਈ ਥਾਂ ਨਹੀਂ ਤੇ ਜੋ ਲਾ-ਪ੍ਰਵਾਹ ਲੋਕ ਜਾਂ ਪਖੰਡੀ ਲੋਕ ਸਿੱਖੀ ਵਿਚ ਸ਼ਾਮਲ ਹੋ ਜਾਂਦੇ ਹਨ, ਉਹ ਸਮੇਂ ਸਮੇਂ ਸਿਰ ਸਿੱਖੀ ਵਿੱਚੋਂ ਧੱਕੇ ਜਾਂਦੇ ਹਨ। ਹੋਰ ਧਰਮਾਂ ਵਿਚ ਉਹ ਲੋਕ ਰਹਿ ਸਕਦੇ ਹਨ ਜੋ ਆਪਣੇ ਆਪ ਨੂੰ ਖਾਲੀ ਕਰ ਦੇਣ ਕਿ ਅਸੀਂ ਇਹ ਧਰਮ ਮੰਨਦੇ ਹਾਂ, ਅਥਵਾ ਹੋਰ ਧਰਮਾਂ ਵਿਚ ਕੋਈ ਧਰਮ ਉੱਤੇ ਚੱਲਣਾ ਜ਼ਰੂਰੀ ਨਹੀਂ ਪਰ ਸਿੱਖੀ ਵਿਚ ਤਾਂ ਨਿਰਾ ਕਹਿਣ ਨਾਲ ਕੋਈ ਸਿੱਖ ਨਹੀਂ ਮੰਨਿਆ ਜਾ ਸਕਦਾ। ਇਸ ਵਿਚ ਤਾਂ ਧਰਮ ਦੇ ਰਸਤੇ ਚਲਣਾ ਪੈਂਦਾ ਹੈ । ਆਰਾਮ ਵੇਲੇ ਸਿੱਖੀ ਵਿਚ ਅਸਿੱਖ ਲੋਕ ਸ਼ਾਮਲ ਹੋ ਜਾਂਦੇ ਹਨ ਤੇ ਇਸ ਵਾਸਤੇ ਆਰਾਮ ਦੇ ਜ਼ਮਾਨੇ ਵਿਚ ਸਿੱਖੀ ਘੱਟ ਜਾਂਦੀ ਹੈ। ਸਿੱਖੀ ਧਰਮ ਤਾਂ (ਜਿਸ ਤਰ੍ਹਾਂ ਅਸਾਂ ਕਈ ਵੇਰੇ ਅੱਗੇ ਕਿਹਾ ਹੈ) ਮੁਸੀਬਤਾਂ ਵਿਚ ਹੀ ਵਧੇ ਫਲੇਗਾ ।

✡ ✡ ✡

# ਇਕਦੂੰ ਇਕ ਕਰ ਦੇਵੋ
# ਸ਼੍ਰੋਮਣੀ ਗੁਰਦੁਆਰਾ ਕਮੇਟੀ ਦੇ ਵਿਚਾਰ ਯੋਗ

ਸਾਲ ਤੋਂ ਜ਼ਿਆਦਾ ਹੋ ਗਿਆ ਹੈ ਕਿ ਸਿੱਖਾਂ ਤੇ ਸਰਕਾਰ ਦੀ ਆਪੋ ਵਿਚ ਗੜਬੜੀ ਹੋ ਰਹੀ ਹੈ। ਸਿੱਖ ਤਾਂ ਗੁਰਦੁਆਰੇ ਆਪਣੇ ਸਮਝ ਕੇ ਉਨ੍ਹਾਂ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈਣਾ ਚਾਹੁੰਦੇ ਹਨ ਤੇ ਸਰਕਾਰ ਇਨ੍ਹਾਂ ਦੇ ਰਾਹ ਵਿਚ ਰੁਕਾਵਟਾਂ ਪਾਂਦੀ ਹੈ। ਜਦ ਤੱਕ ਗੁਰਦੁਆਰੇ ਸਿੱਖਾਂ ਦੇ ਪ੍ਰਤੀਨਿਧ ਜਥੇ ਦੇ ਮਾਤੇਹਤ ਨਹੀਂ ਹੋ ਜਾਂਦੇ, ਕਦੇ ਪ੍ਰਬੰਧ ਠੀਕ ਨਹੀਂ ਹੋ ਸਕਦਾ। ਕਦੇ ਕਦੇ ਕੋਈ ਮਹੰਤ ਚੰਗਾ ਹੋਇਆ ਤਾਂ ਗੁਰਦੁਆਰੇ ਦੀ ਹਾਲਤ ਚੰਗੀ ਹੋਈ ਪਰ ਉਸ ਦੇ ਮਗਰੋਂ ਇਕ ਭੀ ਲੁੱਚਾ ਨਿਕਲ ਪਿਆ ਤਾਂ ਉਸ ਨੇ ਗੁਰਦੁਆਰੇ ਨੂੰ ਉਜਾੜ ਦਿੱਤਾ। ਜਦ ਤੋਂ ਅੰਗ੍ਰੇਜ਼ੀ ਰਾਜ ਆਇਆ ਹੈ, ਕਈ ਗੁਰਦੁਆਰੇ ਤੇ ਉਨ੍ਹਾਂ ਦੀਆਂ ਜਾਇਦਾਦਾਂ ਵਿਕ ਚੁੱਕੀਆਂ ਹਨ ਤੇ ਉੱਜੜ ਚੁੱਕੀਆਂ ਹਨ। ਦੂਰ ਨਾ ਜਾਓ ਅਕਾਲ ਤਖ਼ਤ ਹੀ ਵੇਖ ਲਵੋ। ਤਰਨ ਤਾਰਨ ਸਾਹਿਬ ਵੱਲ ਹੀ ਨਜ਼ਰ ਮਾਰੋ-ਲੱਖਾਂ ਰੁਪੈਯਾਂ ਦੀਆਂ ਜਾਇਦਾਦਾਂ ਵਿਕ ਗਈਆਂ ਤੇ ਲੋਕਾਂ ਨੇ ਕਬਜ਼ੇ ਕਰ ਲਏ। ਗੁਰਦੁਆਰੇ ਖਸਤਾ ਹਾਲ ਵਿਚ ਹੋ ਗਏ ਤੇ ਕਿਸੇ ਨੇ ਧਿਆਨ ਨਾ ਦਿੱਤਾ, ਇਸ ਵਾਸਤੇ ਗੁਰਦੁਆਰਿਆਂ 'ਤੇ ਉਨ੍ਹਾਂ ਦੀ ਪਵਿੱਤਰਤਾ ਤੇ ਸ਼ਾਨ ਨੂੰ ਕਾਇਮ ਰੱਖਣ ਲਈ ਇਹ ਜ਼ਰੂਰੀ ਹੈ ਕਿ ਇਹਨਾਂ ਦਾ ਪ੍ਰਬੰਧ ਪੰਥ ਦੀ ਪ੍ਰਤੀਨਿੱਧ ਕਮੇਟੀ ਦੇ ਮਾਤੇਹਤ ਹੋਵੇ, ਇਸ ਵਾਸਤੇ ਸਿੱਖ ਤਾਂ ਇਸ ਗੱਲ ਲਈ ਤੁਲੇ ਬੈਠੇ ਹਨ ਤੇ ਸਰਕਾਰ ਰੁਕਾਵਟ ਇਸ ਵਾਸਤੇ ਪਾਂਦੀ ਹੈ ਕਿ ਸਰਕਾਰ ਨੂੰ ਕੁਝ ਸ਼ੱਕ ਹਨ।

### *ਸਰਕਾਰੀ ਸ਼ੱਕ ਦੇ ਕਾਰਨ*

ਇਨਾਂ ਸ਼ੱਕਾਂ ਦਾ ਵੱਡਾ ਕਾਰਣ ਤਾਂ ਸਰਕਾਰ ਦੀ ਆਪਣੀ ਕਮਜ਼ੋਰੀ ਹੈ। ਇਹ ਸਰਕਾਰ ਇਕ ਤਾਂ ਬਦੇਸ਼ੀ ਹੈ, ਦੂਜੇ ਜਬਰ ਤੇ ਜ਼ੋਰ ਦੇ ਆਸਰੇ ਕਾਇਮ ਹੈ। ਇਸ ਵਾਸਤੇ ਇਸ ਨੂੰ ਸਦਾ ਆਪਣੀ ਹਸਤੀ ਦਾ ਫਿਕਰ ਰਹਿੰਦਾ ਹੈ। ਥੋੜ੍ਹੀ-ਥੋੜ੍ਹੀ ਗੱਲ ਉੱਤੇ ਤ੍ਰਭੱਕ ਉਠਦੀ ਹੈ। ਇਕ ਪਤੇ ਦਾ ਬੁਲਾਰਾ ਭੀ ਇਸ ਦੇ ਕੰਨ ਖੜ੍ਹੇ ਕਰ ਦੇਂਦਾ ਹੈ ਤੇ ਇਹ ਈਹੋ ਸਮਝਣ ਲੱਗ ਜਾਂਦੀ ਹੈ ਕਿ ਕੋਈ ਦੁਸ਼ਮਣ ਆਇਆ ਹੈ। ਬਿਲਕੁਲ ਚੁੱਪ-ਚਾਪ ਰਹੇ ਤਾਂ ਇਸ ਦੀ ਕੁਝ ਹੋਸ਼ ਟਿਕਾਣੇ ਰਹਿੰਦੀ ਹੈ। ਇਸੇ ਕਮਜ਼ੋਰੀ ਦੇ ਕਾਰਣ ਹੀ ਸਰਕਾਰ ਬਹੁਤ ਚੌਕੰਨੀ ਰਹਿੰਦੀ ਹੈ, ਕਿਸੇ 'ਤੇ ਇਤਬਾਰ ਨਹੀਂ ਕਰਦੀ ਤੇ ਹਰ ਥਾਂ ਲੱਤ ਅੜਾਂਉਦੀ ਹੈ। ਇਸ ਤਰ੍ਹਾਂ ਕਮਜ਼ੋਰੀ ਸ਼ੱਕ ਨੂੰ ਪੈਦਾ ਕਰਦੀ ਹੈ ਸ਼ੱਕ ਬੇਜਾ ਦਖਲ ਦਵਾਉਂਦਾ ਹੈ ਤੇ ਬੇਜਾ ਦਖਲ ਮੁਖਾਲਫਤ ਪੈਦਾ ਕਰਦਾ ਹੈ ਠੀਕ

ਏਹੋ ਹੀ ਹਾਲ ਔਰੰਗਜ਼ੇਬ ਨਾਲ ਹੋਇਆ ਸੀ, ਔਰੰਗਜ਼ੇਬ ਤਾਂ ਸ਼ੱਕੀ ਤਬੀਅਤ ਦਾ ਸੀ ਤੇ ਇਸੇ ਕਰਕੇ ਮੁਸਲਮਾਨਾਂ ਨੂੰ ਆਪਣੀ ਮਦਦ ਉੱਤੇ ਕਰਨ ਲਈ ਹਿੰਦੂਆਂ ਉੱਤੇ ਜ਼ੁਲਮ ਕਰਦਾ ਸੀ ਪਰ ਇਤਬਾਰ ਉਸ ਨੂੰ ਮੁਸਲਮਾਨਾਂ ਉੱਤੇ ਭੀ ਨਹੀਂ ਸੀ ਤੇ ਜਿਥੇ ਕਿਧਰੇ ਚੜ੍ਹਾਈ ਉੱਤੇ ਉਹ ਫ਼ੌਜ ਘਲਦਾ ਸੀ ਸਦਾ ਦੋ ਜਰਨੈਲ ਬਣਾਇਆ ਕਰਦਾ ਸੀ। ਇਕ ਹਿੰਦੂ ਤੇ ਇਕ ਮੁਸਲਮਾਨ ਇਸ ਪਾਲਿਸੀ ਦਾ ਨਤੀਜਾ ਇਹ ਨਿਕਲਿਆ ਕਿ ਹਿੰਦੂ ਤਾਂ ਉਸ ਦੇ ਦੁਸ਼ਮਣ ਬਣ ਗਏ। ਕਹਿੰਦੇ ਹਨ ਸ਼ੱਕ ਹੀ ਸ਼ੱਕ ਦੀ ਮਾਂ ਹੈ ਅਥਵਾ ਜੇ ਇਕ ਦੇ ਮਨ ਵਿਚ ਦੂਜੇ ਉੱਤੇ ਸ਼ੱਕ ਹੋਇਆ ਤਾਂ ਦੂਜੇ ਨੂੰ ਪਹਿਲੇ ਉੱਤੇ ਸ਼ੱਕ ਹੋ ਜਾਂਦਾ ਹੈ। ਇਸ ਤਰ੍ਹਾਂ ਔਰੰਗਜ਼ੇਬ ਨੇ ਹਰ ਕਿਸੇ 'ਤੇ ਸ਼ੱਕ ਕਰਕੇ ਹਰ ਕਿਸੇ ਨੂੰ ਆਪਣਾ ਦੁਸ਼ਮਣ ਬਣਾ ਲਿਆ। ਠੀਕ ਏਹੋ ਹੀ ਹਾਲ ਇਸ ਬਦੇਸ਼ੀ ਨੌਕਰਸ਼ਾਹੀ ਦਾ ਹੈ। ਪਹਿਲਾਂ ਤਾਂ ਦੂਜੇ ਉੱਤੇ ਹਕੂਮਤ ਕਰਨਾ ਹੀ ਨਾਜਇਜ਼ ਹੈ ਤੇ ਇਸ ਕਰਕੇ ਹੁਕਮ ਕਰਨ ਵਾਲੇ ਦੇ ਮਨ ਵਿਚ ਸ਼ੱਕ ਪੈਦਾ ਹੁੰਦਾ ਹੈ। ਇਹ ਸ਼ੱਕ ਇਸ ਨੌਕਰਸ਼ਾਹੀ ਦਾ ਪਹਿਲਾਂ ਮੁਸਲਮਾਨਾਂ 'ਤੇ ਸੀ ਕਿਉਂਕਿ ੧੮੫੭ ਦੇ ਗਦਰ ਵਿਚ ਇਨ੍ਹਾਂ ਨੇ ਹੀ ਬਾਹਲਾ ਹਿੱਸਾ ਲਿਆ ਸੀ। ਇਸ ਦੇ ਮਗਰੋਂ ਇਨ੍ਹਾਂ ਨੇ ਹਿੰਦੂਆਂ ਉੱਤੇ ਸ਼ੱਕ ਕੀਤਾ ਕਿਉਂਕਿ ਉਹ ਪੜ੍ਹ ਲਿਖ ਗਏ ਤੇ ਆਪਣੇ ਹੱਕ ਮੰਗਣ ਲੱਗ ਗਏ। ਸਿੱਖਾਂ ਉੱਤੇ ਦੂਜਿਆਂ ਦੇ ਮੁਕਾਬਲੇ ਵਿਚ ਘਟ ਸ਼ੱਕ ਸੀ ਪਰ ਜਿਸ ਤਰ੍ਹਾਂ ਅਸਾਂ ਉਪਰ ਕਿਹਾ ਹੈ ਕਿ ਇਤਬਾਰ ਤਾਂ ਇਨ੍ਹਾਂ ਨੂੰ ਕਿਸੇ ਉਤੇ ਕਦੇ ਭੀ ਨਹੀਂ ਹੋਇਆ। ਜੇਕਰ ਸਿੱਖਾਂ ਉੱਤੇ ਇਨ੍ਹਾਂ ਨੂੰ ਇਤਬਾਰ ਹੁੰਦਾ ਤਾਂ ਇਹ ਦਰਬਾਰ ਸਾਹਿਬ, ਖਾਲਸਾ ਕਾਲਜ ਤੇ ਹੋਰ ਸਿੱਖ ਗੁਰਦੁਆਰੇ ਆਪਣੇ ਹੱਥ ਹੇਠਾਂ ਰੱਖਣ ਦੀ ਲੋੜ ਨਾ ਸਮਝਦੇ। ਇਸ ਬੇ-ਇਤਬਾਰੀ ਨੇ ਸਿੱਖਾਂ ਦੇ ਦਿਲ ਵਿਚ ਭੀ ਬੇਇਤਬਾਰੀ ਪੈਦਾ ਕੀਤੀ ਤੇ ਦੋਹੀਂ ਪਾਸੀਂ ਖਿਚੋਤਾਣ ਵਧੀ।

### *ਇਹ ਬੇਇਤਬਾਰੀ ਕਿਸ ਤਰ੍ਹਾਂ ਵਧਦੀ ਗਈ*

ਇਹ ਬੇਇਤਬਾਰੀ ਜਿਸ ਦਾ ਮੂਲ ਕਾਰਣ ਤਾਂ ਸਰਕਾਰ ਦੇ ਬਦੇਸ਼ੀ 'ਤੇ ਜ਼ੋਰ ਉੱਤੇ ਕਾਇਮ ਹੋਣ ਦੇ ਸੱਬਬ ਕਮਜ਼ੋਰ ਹੋਣਾ ਹੈ, ਹੌਲੀ-ਹੌਲੀ ਇਸ ਤਰ੍ਹਾਂ ਵਧੀ, ੧੯੦੭ ਵਿਚ ਜਦ ਪੰਜਾਬ ਵਿਚ ਐਜੀਟੇਸ਼ਨ ਹੋਈ ਤਾਂ ਸਿੱਖਾਂ ਉੱਤੇ ਭੀ ਅਸਰ ਹੋਇਆ। ਇਤਫ਼ਾਕ ਦੀ ਗੱਲ ਇਹ ਹੋਈ ਕਿ ਉਨ੍ਹਾਂ ਦਿਨਾਂ ਵਿਚ ਹੀ ਖਾਲਸਾ ਕਾਲਜ ਵਿਚ ਹਿਲ ਸਾਹਿਬ ਵਾਲੀ ਐਜੀਟੇਸ਼ਨ ਹੋਈ। ਸਰਕਾਰ ਜੋ ਅੱਗੇ ਹੀ ਖਾਲਸਾ ਕਾਲਜ ਵਿਚ ਕਦਮ ਜਮਾਈ ਬੈਠੀ ਸੀ, ਹੋਰ ਭੀ ਸ਼ੱਕੀ ਹੋ ਗਈ ਤੇ ਉਨ੍ਹਾਂ ਆਪਣੇ ਪੰਜੇ ਹੋਰ ਭੀ ਕਰੜੇ ਕਰ ਲਏ। ਸਿੱਖ ਕਮਜ਼ੋਰ ਹੋਣ ਕਰਕੇ ਚੁੱਪ ਰਹੇ ਪਰ ਅੰਦਰ ਹੀ ਅੰਦਰ ਕਚੀਚੀਆਂ ਖਾਂਦੇ ਰਹੇ। ਇਸ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਸਰਬਰਾਹੀ ਤੋਂ ਅਰੂੜ ਸਿੰਘ ਨੂੰ ਹੱਟ ਜਾਣ ਲਈ ਬਥੇਰਾ ਹੀ ਯਤਨ ਸਿੱਖਾਂ ਵੱਲੋਂ ਹੋਇਆ ਪਰ ਸਰਕਾਰ ਨੇ ਇਕ ਨਾ ਸੁਣੀ। ਹੁਣ ਸਿੱਖ ਦਰਬਾਰ ਸਾਹਿਬ ਤੇ ਖਾਲਸਾ ਕਾਲਜ ਦੋਵੇਂ ਚੀਜ਼ਾਂ ਖੁਹਾ ਕੇ ਚੁੱਪ ਹੋਏ ਬੈਠੇ, ਪਰ ਉਨ੍ਹਾਂ ਨੂੰ ਸਮਝ ਪੈ ਗਈ ਕਿ ਇਸ ਸਰਕਾਰ ਦੀ ਮਿਤ੍ਰਤਾ ਦੇ ਕੀ ਅਰਥ ਹਨ। ਇਸ ਦੇ ਮਗਰੋਂ ਗੁਰਦੁਆਰਾ ਰਕਾਬ

ਗੰਜ ਦੀ ਐਜੀਟੇਸ਼ਨ ਵੇਲੇ ਡਵਾਇਰ ਸਾਹਿਬ ਨੇ ਸਿੱਖਾਂ ਨੂੰ ਧਮਕਾਣ ਦਾ ਯਤਨ ਕੀਤਾ। ਉਧਰੋਂ ਉਨ੍ਹਾਂ ਦਿਨਾਂ ਵਿਚ ਹੀ ਗੁਰੂ ਨਾਨਕ ਜਹਾਜ ਦੇ ਮੁਸਾਫਰਾਂ ਨੂੰ ਕੈਨੇਡਾ ਵਿੱਚੋਂ ਬੜੀ ਬੇਇਜ਼ਤੀ ਨਾਲ ਵਾਪਸ ਕੀਤਾ ਗਿਆ ਤੇ ਆਉਂਦਿਆਂ ਦਾ ਬਜ-ਬਜ ਉੱਤੇ ਅਜੇਹਾ ਸਤਿਕਾਰ ਹੋਇਆ ਕਿ ਰਹਿੰਦੀ ਦੁਨੀਆਂ ਤਕ ਯਾਦ ਰਹੇਗਾ। ਇਸ ਸ਼ੱਕ ਦੇ ਮਗਰੋਂ ਕੈਨੇਡਾ, ਅਮਰੀਕਾ ਤੇ ਹੋਰ ਟਾਪੂਆਂ ਵਿੱਚੋਂ ਸਿੰਘ ਦੇਸ਼ ਵਿਚ ਆਏ ਤੇ ਮੁਮਕਿਨ ਹੈ ਕਿ ਉਨ੍ਹਾਂ ਵਿਚ ਕੁਝ ਅਜੇਹੇ ਹੋਣ ਜੋ ਦੇਸ਼ ਸੇਵਾ ਦੀ ਚਾਹ ਵਿਚ ਖ਼ੁਫੀਆ ਸੁਸਾਇਟੀਆਂ ਬਣਾ ਕੇ ਸਰਕਾਰ ਨੂੰ ਤੰਗ ਕਰਨਾ ਚਾਹੁੰਦੇ ਹੋਣ ਪਰ ਖ਼ਾਸ ਕਾਨੂੰਨ ਬਣਾ ਕੇ ਬਿਨਾਂ ਪੂਰੀ ਤਕੀਕਾਤ ਦੇ ਦਬਾ ਦਬ ਫਾਂਸੀ ਤੇ ਕਾਲੇ ਪਾਣੀ ਹੋਣ ਲੱਗ ਗਏ। ਸਿੱਖ ਉਸ ਵੇਲੇ ਡਰਦੇ ਮਾਰੇ ਉੱਕੇ ਹੀ ਚੁੱਪ ਸਨ ਪਰ ਇਸ ਗੱਲ ਨੇ ਸਿੱਖਾਂ ਦੇ ਦਿਲਾਂ ਵਿਚ ਡੂੰਘਾ ਅਸਰ ਕੀਤਾ।

### *ਇਨ੍ਹਾਂ ਹਾਲਤਾਂ ਮਗਰੋਂ ਮੌਜੂਦਾ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋਈ*

ਗੁਰਦੁਆਰਾ ਰਕਾਬਗੰਜ ਦੀ ਹੋਰ ਕੰਧ ਢੱਠਣੀ ਤਾਂ ਬੰਦ ਹੋ ਗਈ ਸੀ ਪਰ ਢੱਠੀ ਹੋਈ ਉਸੇ ਤਰ੍ਹਾਂ ਪਈ ਸੀ। ਖ਼ਿਆਲ ਇਹ ਸੀ ਕਿ ਸਰਕਾਰ ਇਸ ਦੇ ਬਣਾਣ ਵਿਚ ਰੋਕ ਪਾਵੇਗੀ ਇਸ ਵਾਸਤੇ ਇਕ ਸੌ ਸਿੰਘ ਵਾਸਤੇ ਅਪੀਲ ਕੀਤੀ ਗਈ, ਜੋ ਆਪਣੀਆਂ ਜਾਨਾਂ 'ਤੇ ਖੇਡਣ ਨੂੰ ਤਿਆਰ ਹੋਣ 'ਤੇ ਜਾ ਕੇ ਗੁਰਦੁਆਰੇ ਦੀ ਕੰਧ ਬਣਾਣੀ ਸ਼ੁਰੂ ਕਰ ਦੇਣ। ਇਸ ਕੰਮ ਲਈ ਇਕ ਸੌ ਦੀ ਥਾਂ ਸੱਤ ਸੌ ਨੇ ਨਾਮ ਦੇ ਦਿੱਤੇ। ਇਨ੍ਹਾਂ ਸਿੰਘਾਂ ਦੇ ਦਿੱਲੀ ਪਹੁੰਚਣ ਤੋਂ ਪਹਿਲਾਂ ਹੀ ਸਰਕਾਰ ਦੇ ਇਸ਼ਾਰੇ ਉੱਤੇ ਇਕ ਸਿੱਖ ਠੇਕੇਦਾਰ ਨੇ ਢੱਠੀ ਹੋਈ ਕੰਧ ਬਣਾ ਦਿੱਤੀ। ਇਹ ਸੱਤ ਸੌ ਸਿੰਘ ਅਕਾਲੀ ਦਲ ਬਣਿਆ ਤੇ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਬਾਬੇ ਦੀ ਬੇਰ ਸਿਆਲਕੋਟ ਦੇ ਗੁਰਦੁਆਰਿਆਂ ਦਾ ਪ੍ਰਬੰਧ ਠੀਕ ਕਰਨ ਵਿਚ ਜੁੱਟ ਗਏ। ਬਸ ਫਿਰ ਕੀ ਸੀ। ਜਿਉਂ-ਜਿਉਂ ਕੰਮ ਵਧਦਾ ਗਿਆ ਤਿਉਂ-ਤਿਉਂ ਸਿੰਘ ਧੜਾ ਧੜਾ ਸ਼ਾਮਲ ਹੁੰਦੇ ਗਏ। ਆਖ਼ਰ ਨਨਕਾਣੇ ਸਾਹਿਬ ਦਾ ਸਾਕਾ ਹੋਇਆ ਤੇ ਇਸ ਗੱਲ ਨੇ ਸਰਕਾਰ ਦੇ ਬਰਖਿਲਾਫ਼ ਸਿੰਘਾਂ ਦਾ ਜੋਸ਼ ਬਹੁਤ ਭੜਕਾ ਦਿੱਤਾ। ਇਸ ਗੱਲ ਨੂੰ ਪਿਆਰ ਨਾਲ ਨਜਿੱਠਣ ਦੀ ਥਾਂ ਇਹੋ ਜਿਹੇ ਅਫ਼ਸਰ ਮੁਕੱਦਮੇ ਦੀ ਤਫਤੀਸ਼ ਉੱਤੇ ਲਗਾਏ ਗਏ। ਜਿਨ੍ਹਾਂ ਨੇ ਅਸਲੀ ਮੁਕੱਦਮੇ ਦੀ ਨਿਸਬਤ ਸਿੰਘਾਂ ਉੱਤੇ ਮੁਕੱਦਮੇ ਬਣਾਣ ਦਾ ਕੰਮ ਜ਼ਿਆਦਾ ਜ਼ਰੂਰੀ ਸਮਝਿਆ। ਉਸ ਵੇਲੇ ਪੰਥ ਵਿਚ ਬਹੁਤ ਜੋਸ਼ ਸੀ ਤੇ ਖ਼ਿਆਲ ਸੀ ਕਿ ਹੁਣ ਗੁਰਦੁਆਰਾ ਸੁਧਾਰ ਦਾ ਸਵਾਲ ਹੱਲ ਹੋ ਗਿਆ ਪਰ ਸਾਡੀ ਸਰਕਾਰ ਨੂੰ ਇਉਂ ਨਹੀਂ ਭਾਵੰਦਾ ਸੀ, ਸਰਕਾਰ ਨੇ ਇਸ ਕੰਮ ਨੂੰ ਨਜਿੱਠਣ ਲਈ ਇਕ ਬਿੱਲ ਜਿਹਾ ਬਣਾਇਆ, ਜਿਸ ਵਿਚ ਸਭ ਕੁਝ ਆਪਣੇ ਹੀ ਵੱਸ ਰੱਖਿਆ। ਇਸ ਉੱਤੇ ਇਤਫ਼ਾਕ ਨਾ ਹੋਇਆ। ਆਖ਼ਰ ਵਿਚ ਬਿੱਲ ਦੀ ਅਜੇਹੀ ਸ਼ਕਲ ਬਣੀ ਜਿਸ ਨੂੰ ਪੂਰਾ ਕਰਨ ਵਾਸਤੇ ਵੱਡੇ-ਵੱਡੇ ਸਰਕਾਰੀ ਅਫ਼ਸਰਾਂ ਨੇ ਇਕਰਾਰ ਕੀਤੇ ਪਰ ਮਗਰੋਂ ਇਹ ਇਕਰਾਰ ਭੀ ਪੂਰੇ ਨਾ ਕੀਤੇ ਤੇ ਆਖ਼ਰ ਵਿਚ ਇਹ ਕਹਿ ਦਿੱਤਾ ਕਿ ਇਸ ਬਿੱਲ ਦੀ ਕੋਈ ਲੋੜ ਨਹੀਂ ਹੈ। ਇਹ ਸਭ ਕੁਝ ਸਰਕਾਰ ਆਪਣੇ ਉਸੇ

ਸ਼ੱਕ ਵਾਲੀ ਤਬੀਅਤ ਕਰਕੇ ਕਰਦੀ ਰਹੀ। ਸਰਕਾਰ ਕਮਜ਼ੋਰ ਹੋਣ ਕਰਕੇ ਰੋਹਬ ਦੀ ਭੀ ਭੁੱਖੀ ਹੈ। ਇਸ ਵਾਸਤੇ ਸਰਕਾਰ ਨੇ ਜਾਂ ਤਾਂ ਇਹ ਖ਼ਿਆਲ ਕੀਤਾ ਕਿ ਇਸ ਤਰ੍ਹਾਂ ਨਾਲ ਗੁਰਦੁਆਰਾ ਬਿੱਲ ਬਣਾਣ ਨਾਲ ਸਾਡਾ ਰੋਹਬ ਜਾਂਦਾ ਹੈ ਤੇ ਜਾਂ ਇਹ ਖ਼ਿਆਲ ਕੀਤਾ ਕਿ ਇਸ ਤਰ੍ਹਾਂ ਨਾਲ ਸਿੱਖਾਂ ਦੀ ਤਾਕਤ ਵੱਧਦੀ ਹੈ ਤੇ ਉਹ ਕਿਸੇ ਦੀ ਤਾਕਤ ਵੇਖ ਕੇ ਆਪਣੀ ਸ਼ੱਕੀ ਤਬੀਅਤ ਨਾਲ ਜ਼ਰ ਨਹੀਂ ਸਕਦੇ। ਖ਼ੈਰ ਕੁਝ ਵੀ ਹੋਵੇ। ਅਜੇਹੇ ਇਕਰਾਰ ਤੋੜੇ ਗਏ (ਸ਼ਾਇਦ ਸਿੱਖ ਕੌਮ ਨੂੰ ਕਮਜ਼ੋਰ ਪਿਆ ਦੇਖ ਕੇ) ਕਿ ਮੁੜ ਸਿੱਖਾਂ ਦਾ ਇਤਬਾਰ ਹੋਣਾ ਔਖਾ ਹੋ ਗਿਆ। ਫਿਰ ਕੁੰਜੀਆਂ ਵਾਲਾ ਮੁਆਮਲਾ ਹੋਇਆ, ਜਿਸ ਵਿਚ ਸਿੱਖਾਂ ਨੂੰ ਸਰਕਾਰੀ ਇਕਰਾਰਾਂ ਦੀ ਪੂਰੀ-ਪੂਰੀ ਕਦਰ ਪਤਾ ਲੱਗ ਗਈ। ਇਸ ਤੋਂ ਮਗਰੋਂ ਜਦ ਕਿਸੇ ਸਰਕਾਰੀ ਅਫ਼ਸਰ ਨਾਲ ਗੱਲ ਕਰਨ ਦਾ ਮੁਆਮਲਾ ਪੇਸ਼ ਆਉਂਦਾ ਸੀ ਤਾਂ ਸਰਕਾਰੀ ਇਕਰਾਰ ਯਾਦ ਕਰਾਏ ਜਾਂਦੇ ਸਨ। ਆਖ਼ਰ ਕੁਝ ਸੱਜਣਾਂ ਦੇ ਜਿਦ ਕਰਨ ਉੱਤੇ ਆਪਣੀ ਕਮਜ਼ੋਰੀ ਵੱਲ ਨਜ਼ਰ ਮਾਰ ਕੇ ਇਹ ਫ਼ੈਸਲਾ ਹੋਇਆ ਕਿ ਇਕ ਵਾਰੀ ਗੱਲਬਾਤ ਕਰਕੇ ਵੇਖ ਲਿਆ ਜਾਵੇ। ਇਸ ਵਾਰੀ ਗੱਲਬਾਤ ਨੇ ਅੱਗੇ ਨਾਲੋਂ ਭੀ ਭੈੜੇ ਨਤੀਜੇ ਕੱਢੇ। ਇਕ ਪਾਸੇ ਕਮੇਟੀ ਨਾਲ ਗੱਲਬਾਤ ਕਰਨ ਦੀਆਂ ਸਲਾਹਾਂ ਹੋਈਆਂ ਤੇ ਕਮੇਟੀ ਪਾਸੋਂ ਸਿੰਘਾਂ ਨੂੰ ਸਭ ਸ਼ਾਂਤ-ਸ਼ਾਂਤ ਰੱਖਣ ਲਈ ਹੁਕਮ ਕੱਢੇ ਗਏ ਤੇ ਦੂਜੇ ਪਾਸੇ ਅਚਾਨਕ ਹੀ ਹਰ ਥਾਂ ਕੰਮ ਕਰਨ ਵਾਲਿਆਂ ਉੱਤੇ ਅਚਣਚੇਤ ਗ੍ਰਿਫ਼ਤਾਰੀਆਂ ਦੇ ਛਾਪੇ ਮਾਰੇ ਗਏ। ਅਕਾਲੀਆਂ ਨੂੰ ਸਿਰਫ ਅਕਾਲੀ ਹੋਣ ਦੇ ਜ਼ੁਰਮ ਵਿਚ ਪਕੜਿਆ ਗਿਆ। ਇਸ ਤੋਂ ਵੱਧ ਹੋਰ ਕੀ ਦਖ਼ਲ ਸਾਡੇ ਧਰਮ ਵਿਚ ਦਿੱਤਾ ਜਾ ਸਕਦਾ ਹੈ ? ਜਿਸ ਤਰ੍ਹਾਂ ਫ਼ੁਰਖਸੀਅਰ ਦੇ ਜ਼ਮਨੇ ਵਿਚ ਸਿੱਖ ਹੋਣਾ ਹੀ ਕਾਫੀ ਜੁਰਮ ਸਮਝਿਆ ਜਾਂਦਾ ਸੀ, ਇਸ ਤਰ੍ਹਾਂ ਹੁਣ ਕਈ ਥਾਈਂ ਅਕਾਲੀ ਹੋਣਾ ਹੀ ਕਾਫੀ ਜੁਰਮ ਸਮਝਿਆ ਗਿਆ ਹੈ।

## ਕਮੇਟੀ ਦੋ-ਟੁਕ ਫ਼ੈਸਲਾ ਕਰੇ

ਇਸ ਵਾਸਤੇ ਅਸੀਂ ਸ਼੍ਰੋਮਣੀ ਕਮੇਟੀ ਪਾਸ ਬੇਨਤੀ ਕਰਦੇ ਹਾਂ ਕਿ ਇਹ ਰੋਜ਼-ਰੋਜ਼ ਦਾ ਬਿੱਲ ਵਾਲਾ ਪੁਆੜਾ ਪਰੇ ਕਰੇ। ਸਾਨੂੰ ਤਾਂ ਇਸ ਸਰਕਾਰ ਉੱਤੋਂ ਉੱਕਾ ਹੀ ਇਤਬਾਰ ਉਠ ਗਿਆ ਹੈ। ਹੁਣ ਹੀ ਦੇਖੋ ਕਿ ਹੇਠਾਂ ਦੇ ਗੁਰਦੁਆਰੇ ਵਿਚ ਕਿਸ ਤਰ੍ਹਾਂ ਬੇਇਨਸਾਫ਼ੀ ਕੀਤੀ ਗਈ ਹੈ ਤੇ ਅੰਮ੍ਰਿਤਸਰ ਵਿਚ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਨੂੰ ਕਿਸ ਤਰ੍ਹਾਂ ਲੁਕਾਣੇ ਦੇ ਯਤਨ ਹੋ ਰਹੇ ਹਨ। ਇਸ ਸਰਕਾਰ ਪਾਸੋਂ ਤਾਂ ਜੇ ਅੱਜ ਕੋਈ ਕੜਾ ਕਾਨੂੰਨ ਆਪ ਨੂੰ ਮਿਲਿਆ ਤਾਂ ਕਲ੍ਹ ਖੁਸ ਜਾਵੇਗਾ। ਇਨ੍ਹਾਂ ਹੁਣ ਸਾਡੇ ਉੱਤੇ ਉੱਕਾ ਇਤਬਾਰ ਨਹੀਂ ਕਰਨਾ ਤੇ ਅਸਾਂ ਉਨ੍ਹਾਂ ਉੱਤੇ ਨਹੀਂ ਕਰਨਾ। ਅਜੇਹੀ ਹਾਲਤ ਵਿਚ ਇਸ ਸਰਕਾਰ ਨਾਲ ਸਾਡੀ ਕੋਈ ਸੁਲਾਹ ਹੋ ਹੀ ਨਹੀਂ ਸਕਦੀ। ਹਾਂ, ਜੇ ਕਰ ਆਪ ਕੋਈ ਆਪਣੀ ਕਮਜ਼ੋਰੀ ਮਹਿਸੂਸ ਕਰ ਕੇ ਕੋਈ ਸਮਝੌਤਾ ਕਰੋ ਤਾਂ ਯਾਦ ਰੱਖੋ ਕਿ ਸਰਕਾਰ ਨੇ ਭੀ ਆਪਣੀ ਕੋਈ ਕਮਜ਼ੋਰੀ ਸਮਝ ਕੇ ਹੀ ਆਰਜ਼ੀ ਸੁਲਾਹ ਕੀਤੀ ਹੈ। ਪੱਕੀ ਸੁਲਾਹ ਹੁਣ ਸਾਡੀ ਹੋਣੋਂ ਰਹੀ। ਜੇਕਰ

ਹੁਣ ਕਿਸੇ ਕਿਸਮ ਦੀ ਸੁਲਾਹ ਹੋਵੇ ਭੀ ਤਾਂ ਉਹ ਭੀ ਆਰਜ਼ੀ ਹੀ ਹੋਵੇਗੀ। ਸਰਕਾਰ ਆਪਣਾ, ਵੇਖ ਕੇ ਆਪ ਤੋਂ ਗੁਰਦੁਆਰੇ ਛੁੜਵਾਵੇਗੀ ਪਰ ਆਪ ਇਸ ਨੌਕਰਸ਼ਾਹੀ ਤੇ ਕੋਈ ਆਸ ਨਾ ਰੱਖੋ। ਜਦ ਤੱਕ ਕਿ ਹਕੂਮਤ ਦਾ ਇਹੋ ਨੌਕਰਸ਼ਾਹੀ ਸਿਲਸਿਲਾ ਹੈ, ਆਪ ਦਾ ਧਰਮ ਤੇ ਆਪ ਦੇ ਗੁਰਦੁਆਰੇ ਕਿਸੇ ਤਰ੍ਹਾਂ ਖਤਰੇ ਤੋਂ ਪਰੇ ਨਹੀਂ ਹੋ ਸਕਦੇ। ਇਸ ਵਾਸਤੇ ਸਾਡੀ ਸਮਝ ਵਿਚ ਤਾਂ ਇਹੋ ਗੱਲ ਚੰਗੀ ਹੈ ਕਿ ਹੁਣ ਹੀ ਸਰਕਾਰ ਵੱਲੋਂ ਆਸ ਲਾਹ ਕੇ, ਸਿੱਧੇ ਹੋ ਕੇ ਗੁਰੂ ਆਸਰੇ ਆਪਣੇ ਕੰਮ ਵਿਚ ਲੱਗੇ ਰਹੋ। ਇਹ ਗੱਲ ਆਪ ਨੂੰ ਅੱਜ ਭੀ ਕਰਨੀ ਪਵੇਗੀ ਤੇ ਕਲ੍ਹ ਭੀ।

✡ ✡ ✡

# ਕੌਮੀ ਇੱਜ਼ਤ ਨੂੰ ਕਾਇਮ ਰੱਖਣ ਦਾ ਵੇਲਾ

ਸੰਸਾਰ ਵਿਚ ਜਿਸ ਕੌਮ ਨੇ ਆਪਣੀ ਇਜ਼ੱਤ ਨੂੰ ਕਾਇਮ ਰੱਖਿਆ ਹੈ ਉਹ ਸਦਾ ਜੀਉਂਦੀ ਹੈ, ਪਰ ਜਿਸ ਨੇ ਕਿਸੇ ਲਾਲਚ ਜਾਂ ਸੁਸਤੀ ਜਾਂ ਮੌਜ ਮੇਲੇ ਦੀ ਫਾਹੀ ਫਸ ਕੇ ਆਪਣੀ ਇਜ਼ੱਤ ਨੂੰ ਵੱਟਾ ਲਾਇਆ ਹੈ, ਉਹ ਕੌਮ ਜੀਊਂਦੀ ਹੀ ਮੁਰਦਿਆਂ ਵਿਚ ਸ਼ਾਮਲ ਹੈ, ਯਹੂਦੀਆਂ ਪਾਸ ਦੌਲਤ ਦੂਜੇ ਲੋਕਾਂ ਨਾਲੋਂ ਬਹੁਤ ਵਧੀਕ ਹੈ, ਇਲਮਦਾਰ ਭੀ ਉਹ ਕਾਫ਼ੀ ਹਨ, ਪਰ ਕੁਦਰਤ ਨੇ ਉਨ੍ਹਾਂ ਦਾ ਨਾਮ ਬਹਾਦਰ ਤੇ ਸੁਰਜੀਤ ਕੌਮਾਂ ਦੀ ਫਹਰਿਸਤ ਵਿੱਚੋਂ ਕੱਢ ਦਿੱਤਾ ਹੈ, ਮਾਰਵਾੜੀਏ ਬਾਣੀਆਂ ਪਾਸ ਦੌਲਤ ਕਾਫ਼ੀ ਹੈ ਪਰ ਹਿੰਦੁਸਤਾਨ ਦੀਆਂ ਦਲੇਰ ਤੇ ਇਜ਼ੱਤਦਾਰ ਕੌਮਾਂ ਵਿਚ ਉਨ੍ਹਾਂ ਦੀ ਗਿਣਤੀ ਨਹੀਂ, ਇਕ ਤਿਹਾਈ ਪਠਾਣ ਸਿਰ 'ਤੇ ਲੱਕੜਾਂ ਉਠਾ ਕੇ ਅੰਗ੍ਰੇਜ਼ੀ ਇਲਾਕੇ ਵਿਚ ਦੋ ਆਨੇ ਦਾ ਸੌਦਾ ਵੇਚਣ ਲਈ ਆਉਂਦਾ ਹੈ, ਪੈਰਾਂ ਵਿਚ ਟੁੱਟੀਆਂ ਹੋਈਆਂ ਚੱਪਲੀਆਂ ਤੇ ਤਨ ਉਪਰ ਪਾਟੇ ਹੋਏ ਕੱਪੜੇ ਹਨ ਪਰ ਪਠਾਣੀ ਕੌਮ ਦਾ ਘੁਮੰਡ ਸੀਨੇ ਅੰਦਰ ਹੈ, ਸਿਰ ਉੱਚਾ ਤੇ ਛਾਤੀ ਖੁਲੀ ਹੈ, ਆਪਣੇ ਆਪ ਨੂੰ ਕੁਦਰਤੀ ਸਰਦਾਰ ਤੇ ਸ਼ੇਰ ਮਰਦ ਸਮਝਦਾ ਹੈ, ਸੱਚਮੁਚ ਕੌਮੀ ਇਜ਼ੱਤ ਸੰਸਾਰ ਵਿਚ ਵਧੀਕ ਕੀਮਤੀ ਹੈ।

ਸਿੱਖਾਂ ਪਾਸ ਦੌਲਤ ਵਧੀਕ ਨਹੀਂ, ਇਲਮ ਲੋਕਾਂ ਦੇ ਮੁਕਾਬਲੇ ਨਹੀਂ, ਗਿਣਤੀ ਬਹੁਤ ਘੱਟ ਹੈ, ਫਿਰ ਇਕ ਅੰਮ੍ਰਿਤ ਹੈ, ਜੋ ਸਿੱਖ ਕੌਮ ਦੀਆਂ ਜੜ੍ਹਾਂ ਵਿਚ ਮੌਜੂਦ ਹੈ, ਉਹ ਇਹ ਹੈ ਕਿ ਸਿੱਖ ਆਪਣੇ ਧਰਮ ਦੇ ਨਾਮ 'ਪਰ ਮਰ ਮਿਟਨਾ ਜਾਣਦੇ ਹਨ, ਮੇਰਾ ਨਿਸਚਾ ਹੈ ਕਿ ਜਦ ਤੱਕ ਸਿੱਖਾਂ ਨੂੰ ਮੂਲ-ਮੰਤਰ ਚੇਤੇ ਰਹੇਗਾ ਕਿ ਅਸਾਡੀ ਜ਼ਿੰਦਗੀ ਅਸਾਡੀ ਕੌਮ ਤੇ ਧਰਮ ਦੀ ਇਜ਼ੱਤ ਦਾ ਨਾਮ ਹੈ ਤਦ ਤੱਕ ਸਿੱਖ ਕੌਮ ਕੁਦਰਤੀ ਬਹਾਦਰਾਂ ਦੀ ਕੌਮ ਰਹੇਗੀ। ਜਦ ਡਾਢੇ ਬਾਦਸ਼ਾਹ ਸਿੱਖ ਧਰਮ ਦੇ ਵਿਰੋਧੀ ਸਨ, ਸਮੇਂ ਦੀ ਚਾਲ ਦੇ ਕਾਰਨ ਲੱਗਪਗ ਸਾਰੇ ਦੇਸ਼ਵਾਸੀ ਮੁਸਲਮਾਨ ਦੁਸ਼ਮਣ ਸਨ, ਹਿੰਦੂ ਦੀ ਕੁਝ ਵਿਰੋਧੀ ਤੇ ਕੁਝ ਸਹਾਇਤਾ ਕਰਨ ਤੋਂ ਅਸਮਰਥ ਸਨ, ਸ਼ਹੀਦਾਂ ਦਾ ਸਰਦਾਰ ਦਸਵਾਂ ਗੁਰੂ ਕੁਝ ਹਜ਼ਾਰ ਸਿੰਘਾਂ ਨੂੰ ਆਪਣੀ ਛਾਲ ਹੇਠ ਲੈ ਕੇ ਇਕ ਅਕਾਲ ਪੁਰਖ ਦੇ ਭਰੋਸੇ ਬੈਠਾ ਹੋਇਆ ਸੀ, ਕੋਈ ਦੇਸ਼ ਤੇ ਕੋਈ ਰਾਜ ਭਾਗ ਉਨ੍ਹਾਂ ਦੇ ਪਾਸ ਨਹੀਂ ਸੀ, ਇਕ ਸਿੰਘ ਸੂਰਮੇ ਭਾਈ ਆਲਮ ਸਿੰਘ ਨੇ ਕਲਗੀਧਰ ਜੀ ਨੂੰ ਆਗੇ ਪੁੱਛਿਆ ਸੀ ਕਿ "ਹੇ ਦਸਮੇਸ਼ ਜੀ ਖਾਲਸੇ ਦੇ ਵਿਰੋਧੀ ਲੋਕ ਦੌਲਤ ਵਿਚ ਤੇ ਤਾਕਤ ਵਿਚ ਬਹੁਤ ਵਧੀਕ ਹਨ ਤੇ ਉਸ ਠਾਠਾਂ ਮਾਰ ਰਹੇ ਸਮੁੰਦਰ ਦਾ ਸਨਮੁਖ ਖਾਲਸਾ ਕਿਸ ਤਰ੍ਹਾਂ ਪੈਰ ਕਾਇਮ ਰੱਖੇਗਾ।" "ਦਸ਼ਮੇਸ਼ ਜੀ ਨੇ ਉੱਤਰ ਦਿੱਤਾ ਸੀ ਕਿ ਜੇ ਖਾਲਸਾ ਆਪਣੇ ਧਰਮ ਦੇ ਨਾਮ 'ਪਰ ਮਰਨਾ ਜਾਣਦਾ ਹੈ ਤਦ ਖਾਲਸੇ ਦਾ ਰਾਖਾ ਅਕਾਲ ਪੁਰਖ ਹੈ, ਅਸਾਨੂੰ ਇਹ ਸਮੁੰਦਰ ਮਾਮੂਲੀ ਛੱਪੜ ਮਲੂਮ ਹੁੰਦਾ ਹੈ।"

☆ ☆ ☆

# ਮੌਤ ਬਾਹਰੋਂ ਨਹੀਂ ਆਉਂਦੀ ਅੰਦਰੋਂ ਜੰਮਦੀ ਹੈ

ਕੁਝ ਹਾਦਸਿਆਂ ਤੋਂ ਸਿਵਾਏ, ਆਦਮੀ ਦੀ ਮੌਤ ਉਸੇ ਵੇਲੇ ਆਉਂਦੀ ਹੈ ਜਦ ਉਸ ਦੇ ਅੰਦਰ ਮੌਤ ਦੇ ਕਾਰਨ ਪੈਦਾ ਹੋ ਜਾਣ। ਹੈਜਾ, ਪਲੇਗ, ਤਾਪ ਆਦਿਕ ਕਈ ਬੀਮਾਰੀਆਂ ਪੈਂਦੀਆਂ ਹਨ ਪਰ ਇਕ ਘਰ ਵਿਚ ਰਹਿੰਦਿਆਂ ਇਕੋ ਖਾਣਾ ਖਾਂਦਿਆਂ ਤੋਂ ਇਕ ਤਰ੍ਹਾਂ ਨਾਲ ਜੀਵਨ ਬਤੀਤ ਕਰਦਿਆਂ ਵਿੱਚੋਂ ਕਿਸੇ ਨੂੰ ਉਹ ਚਮੜਦੀਆਂ ਹਨ ਤੇ ਕਿਸੇ ਨੂੰ ਨਹੀਂ, ਫਿਰ ਜਿਨ੍ਹਾਂ ਨੂੰ ਬੀਮਾਰੀ ਹੋ ਭੀ ਜਾਵੇ, ਉਨ੍ਹਾਂ ਵਿੱਚੋਂ ਕਈ ਬਚ ਰਹਿੰਦੇ ਹਨ ਤੇ ਕਈ ਮਰ ਜਾਂਦੇ ਹਨ। ਇਸ ਦਾ ਸਬੱਬ ਕੇਵਲ ਆਦਮੀ ਦੀ ਅੰਦਰਲੀ ਜਾਨ ਹੈ, ਜਿਸ ਦੇ ਅੰਦਰ ਬੀਮਾਰੀ ਦੇ ਮੁਕਾਬਲੇ ਲਈ ਕਾਫ਼ੀ ਹਿੰਮਤ ਹੈ, ਉਸ ਨੂੰ ਬੀਮਾਰੀ ਨਹੀਂ ਹੁੰਦੀ ਤੇ ਜੇ ਹੋਵੇ ਤਾਂ ਮਾਰ ਨਹੀਂ ਸਕਦੀ। ਆਦਮੀ ਦੀ ਮੌਤ ਤਦ ਹੀ ਹੁੰਦੀ ਹੈ, ਜਦ ਕੁਝ ਕਾਰਨਾਂ ਕਰਕੇ ਉਸ ਦੇ ਅੰਦਰਲੀ ਹਿੰਮਤ ਬੀਮਾਰੀ ਦੇ ਮੁਕਾਬਲੇ ਲਈ ਕਾਫ਼ੀ ਨਾ ਰਹੇ।

ਇਹੋ ਹਾਲ ਕੌਮਾਂ ਦਾ ਹੈ। ਕਿਸੇ ਕੌਮ ਉੱਤੇ ਕੋਈ ਬਾਹਰੀ ਬੀਮਾਰੀ ਅਸਰ ਨਹੀਂ ਕਰ ਸਕਦੀ ਜਦ ਤੱਕ ਕਿ ਕੌਮ ਵਿਚ ਨਾ ਤਾਕਤੀ ਦੇ ਕਾਰਨ ਪੈਦਾ ਨਾ ਹੋ ਗਏ ਹੋਣ, ਕੋਈ ਜ਼ੁਲਮ, ਕੋਈ ਦਬਾ, ਕੋਈ ਕਤਲ, ਕੋਈ ਡਰਾਵਾ ਜਾਂ ਕੋਈ ਹੋਰ ਹਥਿਆਰ ਕਿਸੇ ਕੌਮ ਨੂੰ ਤਬਾਹ ਕਰਨ ਵਿਚ ਕਾਮਯਾਬ ਨਹੀਂ ਹੋ ਸਕਦਾ। ਮੁਗ਼ਲਾਂ ਦੇ ਜਮਾਨੇ ਵਿਚ ਸਿੱਖਾਂ ਨਾਲ ਕੀ ਕੁਝ ਨਹੀਂ ਹੋਇਆ ਤੇ ਕਿਹੜਾ ਹਥਿਆਰ ਹੈ, ਜੋ ਸਿੱਖਾਂ ਨੂੰ ਤਬਾਹ ਕਰਨ ਲਈ ਨਹੀਂ ਵਰਤਿਆ ਗਿਆ ਪਰ ਸਿੱਖ ਕੌਮ ਦਿਨ ਦੂਣੀ ਤੇ ਰਾਤ ਚੌਣੀ ਤਰੱਕੀ ਕਰਦੀ ਹੀ ਗਈ ਤੇ ਉਸ ਵੇਲੇ ਦੀ ਦੁਨੀਆਂ ਵਿਚ ਸਭ ਤੋਂ ਜ਼ਬਰਦਸਤ ਬਾਦਸ਼ਾਹੀ ਨੂੰ ਮਲਾ-ਮੇਟ ਕਰਕੇ ਹੀ ਰਹੀ। ਦੁਨੀਆਂ ਦੇ ਇਤਿਹਾਸ ਉੱਤੇ ਨਜ਼ਰ ਮਾਰਿਆਂ ਸਾਨੂੰ ਪਤਾ ਲਗਦਾ ਹੈ ਕਿ ਕੌਮਾਂ ਤਦ ਹੀ ਤਬਾਹ ਹੋਈਆਂ, ਜਦ ਉਹ ਬਦਨਾਮ ਹੋ ਗਈਆਂ। ਬਦਨਾਮੀ ਹੀ ਕੌਮ ਦੀ ਤਬਾਹੀ ਦਾ ਕਾਰਨ ਹੁੰਦੀ ਹੈ ਪਰ ਫਰਜ਼ੀ ਬਦਨਾਮੀ ਕਿਸੇ ਕੌਮ ਦੇ ਮੱਥੇ ਬਹੁਤਾ ਚਿਰ ਨਹੀਂ ਮੜ੍ਹੀ ਜਾ ਸਕਦੀ। ਜਦ ਤੱਕ ਕੌਮ ਵਿਚ ਅਜੇਹੇ ਔਗੁਣ ਨਾ ਹੋਣ ਜੋ ਕੌਮ ਨੂੰ ਬਦਨਾਮ ਕਰ ਦੇਵੇ ਤਦੋਂ ਤੱਕ ਕੌਮ ਨੂੰ ਇਸ ਦੁਨੀਆਂ ਵਿਚ ਕਿਸੇ ਬਾਦਸ਼ਾਹ ਜਾਂ ਜ਼ਬਰਦਸਤ ਜ਼ਾਲਮ ਪਾਸੋਂ ਕੋਈ ਡਰ ਨਹੀਂ ਹੈ, ਇੰਗਲੈਂਡ ਵਿਚ ਪ੍ਯਾਰਟਨ ਦੀ ਇਕ ਕੌਮ ਪੈਦਾ ਹੋਈ ਸੀ। ਤਦਾਦ ਵਿਚ ਉਹ ਥੋੜ੍ਹੇ ਸਨ ਪਰ ਉਨ੍ਹਾਂ ਦੇ ਜੀਵਨ ਬਹੁਤ ਉੱਚੇ ਸਨ ਤੇ ਧਾਰਮਿਕ ਜ਼ੋਸ਼ ਉਨ੍ਹਾਂ ਦੇ ਅੰਦਰ ਠਾਠਾਂ ਮਾਰਦਾ ਸੀ। ਆਪਣੀ ਜ਼ਿੰਦਗੀ ਦੀ ਉਨ੍ਹਾਂ ਨੂੰ ਕੋਈ ਪ੍ਵਾਹ ਨਹੀਂ ਸੀ ਤੇ ਹਰ ਕਿਸਮ ਦੇ ਐਸ਼ ਤੇ ਅਰਾਮ ਨੂੰ ਉਹ ਗੁਨਾਹ

ਸਮਝਦੇ ਸਨ। ਨਤੀਜਾ ਇਹ ਹੋਇਆ ਕਿ ਉਹ ਝੱਟਪਟ ਇੰਗਲੈਂਡ ਦੇ ਬਾਦਸ਼ਾਹ ਹੋ ਗਏ। ਬਾਦਸ਼ਾਹੀ ਲੈ ਕੇ ਉਹ ਆਪਣੇ ਅਸੂਲਾਂ ਉੱਤੇ ਕਾਇਮ ਨਾ ਰਹੇ ਪਰ ਆਪਣੇ ਅਸੂਲਾਂ ਦੀ ਬਾਹਰੀ ਸ਼ਕਲ ਉਨ੍ਹਾਂ ਰੱਖਣ ਦਾ ਯਤਨ ਕੀਤਾ। ਨਤੀਜਾ ਇਹ ਹੋਇਆ ਕਿ ਉਹ ਵੱਡੇ ਪਖੰਡੀ ਬਣ ਗਏ। ਖ਼ੁਸ਼ੀ ਕਰਨਾ, ਰਾਗ, ਨਾਚ ਤੇ ਹੋਰ ਦਿਲ ਲੱਗੀਆਂ ਤੇ ਆਰਾਮ ਤੋਂ ਜਾਹਿਰਾ ਉਨ੍ਹਾਂ ਅੱਗੇ ਵਾਂਗੂ ਹੀ ਪ੍ਰਹੇਜ ਰੱਖਿਆ ਪਰ ਅੰਦਰ ਵੜ ਕੇ ਇਸ ਤੋਂ ਭੀ ਵਧੀਕ ਪਰ ਐਸ਼ ਕਰਨ ਲੱਗ ਪਏ। ਨਤੀਜਾ ਇਹ ਹੋਇਆ ਕਿ ਉਹ ਬਦਨਾਮ ਹੋ ਗਏ ਤੇ ਥੋੜ੍ਹੇ ਸਾਲਾਂ ਵਿਚ ਹੀ ਉਨ੍ਹਾਂ ਦਾ ਨਾਮ-ਨਿਸ਼ਾਨ ਮਿਟ ਗਿਆ। ਹਿੰਦੁਸਤਾਨ ਵਿਚ ਹੀ ਬੁੱਧ ਮੱਤ ਦਾ ਹਾਲ ਦੇਖ ਲਵੋ। ਇਹ ਮੱਤ ਸਾਰੇ ਹਿੰਦੁਸਤਾਨ ਵਿਚ ਖਿਲਰਿਆ ਹੋਇਆ ਸੀ ਪਰ ਆਖ਼ਰ ਅਜਿਹਾ ਬਦਨਾਮ ਹੋ ਗਿਆ ਕਿ ਲੋਕੀਂ ਇਨ੍ਹਾਂ ਨੂੰ "ਰਾਖਸ਼" ਕਹਿਣ ਲੱਗ ਗਏ। ਬੁੱਧ ਮੱਤ ਦੇ ਆਗੂ ਰਾਵਣ ਵਰਗੇ ਬਦਮਾਸ਼ ਹੋ ਗਏ ਤੇ ਆਪਸ ਵਿਚ ਇਤਫ਼ਾਕ ਨਾ ਰਿਹਾ। ਇਸ ਬਦਨਾਮੀ ਦਾ ਨਤੀਜਾ ਇਹ ਨਿਕਲਿਆ ਕਿ ਅੱਜ ਬੁੱਧ ਮੱਤ ਹਿੰਦੁਸਤਾਨ ਵਿਚ ਸਾਨੂੰ ਤਾਂ ਕਿਧਰੇ ਨਜ਼ਰ ਭੀ ਨਹੀਂ ਪੈਂਦਾ, ਜਦ ਮੌਜੂਦਾ ਜ਼ਮਾਨੇ ਉੱਤੇ ਨਜ਼ਰ ਮਾਰਦੇ ਹਾਂ ਤਾਂ ਸਾਨੂੰ ਸ਼ੋਕ ਨਾਲ ਨਜ਼ਰ ਪੈਂਦਾ ਹੈ ਕਿ ਨਾਮਧਾਰੀਆਂ ਦੀ ਉਹੋ ਹਾਲਤ ਹੋ ਗਈ ਹੈ, ਨਾਮਧਾਰੀ ਉਸ ਵੇਲੇ ਨਾ ਮੁੱਕੇ ਜਦ ਚੰਗੇ-ਚੰਗੇ ਸੂਰਮੇ ਤੋਪਾਂ ਅੱਗੇ ਉਡਾਏ ਗਏ ਤੇ ਜਦ ਸਰਕਾਰ ਵੱਲੋਂ ਇਤਨੀ ਸਖ਼ਤੀ ਹੋਈ ਕਿ ਕੋਈ ਨਾ ਮਧਾਰੀ ਹੋਵੇ ਉਸ ਦੀ ਖ਼ਬਰਦਾਰੀ ਰੱਖੀ ਜਾਵੇ ਪਰ ਹੁਣ ਬਦਨਾਮੀ ਲੈ ਕੇ ਇਨ੍ਹਾਂ ਦੇ ਪੈਰ ਪਿੱਛੇ ਪੈਂਦੇ ਸਾਹਮਣੇ ਨਜ਼ਰ ਆ ਰਹੇ ਹਨ। ਉਂਝ ਭੀ ਹਰ ਕੌਮ ਤੇ ਹਰ ਫਿਰਕੇ ਵਿਚ ਚੰਗਾ ਆਦਮੀ ਆਪਣੀ ਚਲਾਕੀ ਜਾਂ ਪਖੰਡ ਨਾਲ ਮੋਹਰੀ ਭੀ ਹੋ ਜਾਂਦੇ ਹਨ ਪਰ ਅਜੇ ਤੱਕ ਸਾਨੂੰ ਕਿਸੇ ਹੋਰ ਹਿੰਦੁਸਤਾਨੀ ਫਿਰਕੇ ਵਿਚ ਕੋਈ ਅਜਿਹਾ ਆਗੂ ਨਹੀਂ ਲੱਭਾ ਜੋ ਭਰ ਜਲਸਿਆਂ ਵਿਚ ਉਠ ਕੇ ਨਾ ਸਿਰਫ਼ ਆਪਣੇ ਐਬਾਂ ਦਾ ਇਕਬਾਲ ਹੀ ਕਰੇ, ਸਗੋਂ ਉਨ੍ਹਾਂ ਉੱਤੇ ਫ਼ਖਰ ਕਰੇ। ਅਸੀਂ ਕਿਸੇ ਖ਼ਾਸ ਆਦਮੀ ਦਾ ਨਾਮ ਨਾ ਲੈਂਦੇ, ਜੇਕਰ ਸਾਨੂੰ ਇਹ ਪਤਾ ਨਾ ਹੋਵੇ ਕਿ ਉਹ ਆਪਣੇ ਐਬਾਂ ਤੋਂ ਸ਼ਰਮਿੰਦਾ ਹੋਣ ਦੀ ਥਾਂ ਉਨ੍ਹਾਂ ਉੱਤੇ ਭਰੇ ਜਲਸਿਆਂ ਵਿਚ ਫ਼ਖਰ ਕਰਦਾ ਹੈ ਤੇ ਇਸ ਵਾਸਤੇ ਸਾਡੇ ਨਾਮ ਲੈਣ ਨਾਲ ਉਸ ਦਾ ਦਿਲ ਨਹੀਂ ਦੁਖੇਗਾ।

ਇਹ ਸਖਸ਼ ਨਾਮਧਾਰੀਆਂ ਦਾ ਲੀਡਰ ਮੰਗਲ ਸਿੰਘ ਹੈ। ਕਿਸੇ ਆਪਣੇ ਐਬ ਨੂੰ ਗਿਣ ਕੇ ਇਹ ਭਰ ਜਲਸਿਆਂ ਵਿਚ ਫ਼ਖਰ ਕਰਦਾ ਹੈ। ਸਾਨੂੰ ਤਾਂ ਇਥੇ ਲਿਖਣੋਂ ਭੀ ਸ਼ਰਮ ਆਉਂਦੀ ਹੈ। ਜਿਸ ਕੌਮ ਵਿਚ ਇਸ ਤਰ੍ਹਾਂ ਦੇ ਲੀਡਰ ਹੋਣ, ਜਿਸ ਕੌਮ ਦੇ ਜਲਸਿਆਂ ਵਿਚ ਇਹੋ ਜਿਹੀ ਫਕੜਬਾਜ਼ੀ ਹੋਵੇ ਤੇ ਜਿਸ ਕੌਮ ਵਿਚ ਐਬਾਂ ਦੀ ਸ਼ਰਮ ਭੀ ਲਹਿ ਜਾਵੇ, ਉਹ ਕਦ ਤੱਕ ਜਿੰਦਾ ਰਹਿ ਸਕਦੀ ਹੈ। ਸਾਨੂੰ ਨਿਸਚਾ ਹੈ ਕਿ ਸ਼ੁਰੂ ਵਿਚ ਜੋ ਗੁਣ ਨਾਮਧਾਰੀਆਂ ਵਿਚ ਸਨ, ਉਹ ਹੁਣ ਪਖੰਡ ਵਿਚ ਬਦਲ ਕੇ ਐਬ ਬਣ ਗਏ ਹਨ ਤੇ ਇਹ ਬਦਨਾਮੀ ਖੱਟ ਕੇ ਆਪਣੀ ਮੌਤ ਲਿਆ ਰਹੇ ਹਨ।

ਅਸੀਂ ਕਲ੍ਹ ਲਿਖ ਆਏ ਹਾਂ ਕਿ ਕਿਸੇ ਕੌਮ ਦੀ ਮੌਤ ਦਾ ਕਾਰਨ ਬਦਨਾਮੀ

ਹੁੰਦਾ ਹੈ ਤੇ ਬਦਨਾਮੀ ਦੇ ਕਾਰਨ ਕੌਮ ਵਿਚ ਹੋਇਆ ਕਰਦੇ ਹਨ । ਉਸੇ ਤਰ੍ਹਾਂ ਅਸੀਂ ਇਹ ਭੀ ਕਹਿ ਦੇਂਦੇ ਹਾਂ ਕਿ ਕਿਸੇ ਕੌਮ ਦੇ ਵਾਧੇ ਦਾ ਕਾਰਨ ਨੇਕਨਾਮੀ ਹੋਇਆ ਕਰਦੀ ਹੈ ਤੇ ਨੇਕਨਾਮੀ ਦੇ ਕਾਰਨ ਭੀ ਕੌਮ ਵਿਚ ਹੀ ਹੋਇਆ ਕਰਦੇ ਹਨ ਇਸ ਦੀ ਮਸਾਲ ਮੌਜੂਦਾ ਅਕਾਲੀ ਲਹਿਰ ਲੈ ਲਵੋ, ਜਿਸ ਦੇ ਕਰਕੇ ਹਜ਼ਾਰਾਂ ਲੋਕੀਂ ਸਿੰਘ ਸਜ ਗਏ ਹਨ ਤੇ ਹਜ਼ਾਰਾਂ ਸਜ ਰਹੇ ਹਨ ।

ਪਰ ਕੌਮ ਦੇ ਘਾਟੇ ਦਾ ਇਕ ਕਾਰਨ ਕੌਮ ਵਿਚ ਕੁੱਤਿਆਂ, ਕਾਵਾਂ ਤੇ ਖੜਪੈਂਚਾਂ ਦਾ ਵਾਧਾ ਭੀ ਹੁੰਦਾ ਹੈ। ਕੁੱਤਿਆਂ ਤੋਂ ਸਾਡਾ ਭਾਵ ਉਹ ਆਦਮੀ ਹਨ ਜੋ ਜਿਸ ਘਰ ਟੁੱਕ ਵੇਖਣ ਉਸ ਦੇ ਬਨੇਰੇ ਉੱਤੇ ਜਾ ਆਪਣਾ ਰਾਗ ਛੇੜਦੇ ਹਨ । ਜਿਸ ਵੇਲੇ ਟੁੱਕ ਦੀ ਬੁਰਕੀ ਵੀ ਮਿਲ ਗਈ ਤੇ ਹੋਰ ਦੀ ਉਮੀਦ ਨਾ ਰਹੀ, ਝੱਟ ਉੱਡ ਕੇ ਦੂਜੇ ਟੁੱਕ ਵਾਲੇ ਘਰ ਜਾ ਬੈਠਦੇ ਹਨ ਤੇ ਖੜਪੈਂਚਾਂ ਤੋਂ ਸਾਡਾ ਭਾਵ ਉਹ ਆਦਮੀ ਹਨ ਜੋ ਟੁਕ ਵਾਸਤੇ ਤਾਂ ਨਹੀਂ ਭੌਂਦੇ ਫਿਰਦੇ ਪਰ ਆਪਣੀ ਚੌਧਰ ਦੀ ਖ਼ਾਤਰ ਹਰ ਥਾਂ ਜਾ ਦਖ਼ਲ ਦੇਂਦੇ ਹਨ, ਭਾਵੇਂ ਉਹ ਕਿਤਨਾ ਹੀ ਨਾਜ਼ਾਇਜ਼ ਕਿਉਂ ਨਾ ਹੋਵੇ। ਕੋਈ ਕੌਮ ਨਹੀਂ ਹੈ, ਜਿਸ ਵਿਚ ਕੁੱਤੇ, ਕਾਂ ਤੇ ਖੜਪੈਂਚ ਨਾ ਹੋਣ ਪਰ ਜਦ ਕਿਸੇ ਕੌਮ ਵਿਚ ਇਹ ਵੱਧ ਜਾਣ ਤਾਂ ਕੌਮੀ ਜਥੇਬੰਦੀ ਲਈ ਸਖ਼ਤ ਖ਼ਤਰਨਾਕ ਹੋ ਜਾਂਦੇ ਹਨ। ਇਨ੍ਹਾਂ ਦਾ ਵਾਧਾ ਕੌਮ ਦੀ ਅਣਗਿਹਲੀ ਤੇ ਆਮ ਲੋਕਾਂ ਦੀ ਬੇਸਮਝੀ ਕਰਕੇ ਹੀ ਹੋ ਸਕਦਾ ਹੈ ।

### ਕੁੱਤੇ

ਕਈ ਵੇਰੀ ਕਈ ਚੰਗੇ ਸੱਜਣ ਭੀ ਇਨ੍ਹਾਂ ਕੁੱਤਿਆਂ ਨੂੰ ਇਸ ਵਾਸਤੇ ਪਾਲਦੇ ਹਨ ਕਿ ਕਿਸੇ ਵੈਰੀ ਦੀ ਟੰਗੀਂ ਪਾਇਆ ਜਾਵੇ ਪਰ ਉਨ੍ਹਾਂ ਨੂੰ ਵੇਲੇ ਸਿਰ ਸਦਾ ਮਾਯੂਸੀ ਹੁੰਦੀ ਹੈ ਕਿਉਂ ਕਿ ਜਿਥੇ ਇਨ੍ਹਾਂ ਵਿਚ ਕੁੱਤਿਆਂ ਵਾਲੇ ਔਗੁਣ ਹਨ, ਉਥੇ ਇਨ੍ਹਾਂ ਵਿਚ ਕੁੱਤਿਆਂ ਵਾਲੇ ਗੁਣ ਨਹੀਂ ਹਨ । ਕੁੱਤਾ ਵਫ਼ਾਦਾਰ ਜਾਨਵਰ ਹੁੰਦਾ ਹੈ ਤੇ ਭੀੜ ਬਣੀ ਉੱਤੇ ਕੰਮ ਆਉਂਦਾ ਹੈ ਪਰ ਇਹ ਆਦਮੀ ਕੁੱਤੇ-ਟੁੱਕੜੇ ਖਾ ਕੇ ਆਰਾਮ ਵੇਲੇ ਹਵਾ ਨੂੰ ਭੌਂਕਣ ਵਾਸਤੇ ਤੇ ਘਰ ਆਏ ਫਕੀਰ ਜਾਂ ਭਲੇਮਾਣਸ ਦੀ ਟੰਗੀਂ ਪੈਣ ਵਾਸਤੇ ਤਾਂ ਤਕੜੇ ਹੁੰਦੇ ਹਨ ਪਰ ਜਦ ਚੋਰਾਂ ਡਾਕੂਆਂ ਦੇ ਮੁਕਾਬਲੇ ਦੀ ਲੋੜ ਪਵੇ ਤਾਂ ਪਹਿਲੇ ਰੌਲੇ ਉੱਤੇ ਹੀ ਕਿਸੇ ਖੁੰਦਰ ਵਿਚ ਜਾ ਲੁਕਦੇ ਹਨ ਤੇ ਮੁੜ ਹੋਰ ਘਰ ਟੁੱਕੜੇ ਖਾਣ ਨੂੰ ਲੱਭ ਲੈਂਦੇ ਹਨ ।

### ਕਾਂ

ਕਈ ਭੋਲੇ ਅਮੀਰ ਕਾਵਾਂ ਨੂੰ ਭੀ ਟੁੱਕੜੇ ਪਾਉਂਦੇ ਹਨ ਕਿ ਸਾਡੀ ਨੇਕਨਾਮੀ ਕਰਨਗੇ । ਉਨ੍ਹਾਂ ਭੋਲਿਆਂ ਨੂੰ ਅਸਲ ਰਾਗ ਦੀ ਸਮਝ ਨਹੀਂ ਹੁੰਦੀ ਤੇ ਜਦ ਇਹ ਕਾਂ ਬਨੇਰੇ ਉੱਤੇ ਬਹਿ ਕੇ ਆਪਣਾ ਉੱਚਾ ਤੇ ਕਰਖ਼ਤ ਰਾਗ ਸ਼ੁਰੂ ਕਰਦੇ ਹਨ, ਤਾਂ ਉਹ ਭੋਲੇ ਸਮਝਦੇ ਹਨ ਕਿ ਇਹ ਉੱਚੀ ਆਵਾਜ਼ ਵਾਲੇ ਸਾਡੀ ਸ਼ੋਭਾ ਚੰਗੀ ਕਰ ਸਕਣਗੇ। ਉਹ ਇਹ ਨਹੀਂ ਸਮਝ ਸਕਦੇ ਕਿ ਕਾਵਾਂ ਦੀ ਕਠੋਰ ਤੇ ਬੇਸੁਰੀ ਆਵਾਜ਼ ਨੂੰ ਕੋਈ ਨਹੀਂ ਸੁਣਦਾ ਤੇ ਜਿਥੇ ਸਿਆਣਿਆਂ ਵਿਚ ਇਹ ਆਪਣਾ ਰਾਗ ਜਾ ਸ਼ੁਰੂ

ਕਰਨ, ਉਥੇ ਹੀ ਇਨ੍ਹਾਂ ਨੂੰ ਪੱਥਰ ਮਾਰ ਕੇ ਉਠਾ ਦਿੱਤਾ ਜਾਂਦਾ ਹੈ। ਫਿਰ ਇਹ ਕਾਂ ਤਾਂ ਕੁੱਤਿਆ ਵਾਂਗੂੰ ਭੀੜ ਦਾ ਵੇਲਾ ਭੀ ਨਹੀਂ ਉਡੀਕਦੇ, ਜਦ ਹੋਰ ਟੁੱਕੜਾ ਸਾਹਮਣੇ ਨਜ਼ਰ ਨਾ ਆਇਆ, ਝੱਟ ਉੱਡ ਕੇ ਦੂਜੇ ਘਰ ਦੇ ਬਨੇਰੇ ਉੱਤੇ ਜਾ ਬੈਠੇ। ਜੇ ਤਾਂ ਘਰ ਵਾਲਾ ਸਿਆਣਾ ਹੋਇਆ ਤਾਂ ਉਸ ਪੱਥਰ ਮਾਰ ਕੇ ਉੱਡਾ ਦਿੱਤਾ ਤੇ ਕਾਂ ਹੋਰੀਂ ਅਗਲੇ ਘਰ ਜਾ ਡਟੇ। ਇਸ ਤਰ੍ਹਾਂ ਕੋਈ ਹੋਰ ਟੁੱਕੜੇ ਸੁੱਟਣ ਵਾਲਾ ਘਰ ਜਾਂ ਸਰਾਧ ਵਾਲਾ ਘਰ ਲੱਭ ਲਿਆ। ਇਨ੍ਹਾਂ ਆਦਮੀ ਕਾਵਾਂ ਵਿਚ ਭੀ ਕਾਵਾਂ ਵਾਲੇ ਔਗੁਣ ਹੀ ਹੁੰਦੇ ਹਨ ਤੇ ਕਾਵਾਂ ਵਾਲਾ ਜਥੇਬੰਦੀ ਦਾ ਗੁਣ ਨਹੀਂ ਹੁੰਦਾ। ਕਾਂ ਤਾਂ ਇਕ ਆਵਾਜ਼ ਦੇਵੇ ਤੇ ਸੈਂਕੜੇ ਇਕੱਠੇ ਹੋ ਜਾਂਦੇ ਹਨ ਪਰ ਇਹ ਆਦਮੀ ਕਾਂ ਇਕ ਦੂਜੇ ਦੀ ਈਰਖਾ ਵਿਚ ਹੀ ਸੜਦੇ ਰਹਿੰਦੇ ਹਨ। ਫਿਰ ਕਾਂ ਤਾਂ ਟੁੱਕੜਾ ਵੇਖ ਕੇ ਰੌਲੀ ਪਾ ਕੇ ਦੂਜੇ ਭਰਾਵਾਂ ਨੂੰ ਇਕੱਠਾ ਕਰਨ ਦਾ ਯਤਨ ਕਰਦੇ ਹਨ ਪਰ ਇਹ ਆਦਮੀ ਕਾਂ ਆਪਣਾ ਪੇਟ ਹੀ ਭਰਨ ਦੀ ਕਰਦੇ ਹਨ।

### ***ਖੜਪੈਂਚ***

ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥ (ਪੰਨਾ ੨੭੮)

ਖੜਪੈਂਚ ਉਹ ਆਦਮੀ ਹੁੰਦਾ ਹੈ, ਜਿਸ ਵਿਚ ਮੂਰਖਤਾ ਤੇ ਹੰਕਾਰ ਕੁੱਟ-ਕੁੱਟ ਕੇ ਭਰਿਆ ਹੋਵੇ, ਉਹ ਮੂਰਖ ਹੋਣ ਕਰਕੇ ਇਹ ਨਹੀਂ ਸਮਝ ਸਕਦਾ ਕਿ ਜੋ ਆਪਣੀ ਇੱਜ਼ਤ ਦਾ ਚਾਹਵਾਨ ਹੋਵੇ, ਉਸ ਦੀ ਬੇਇਜ਼ੱਤੀ ਹੋਇਆ ਕਰਦੀ ਹੈ, ਜੋ ਉੱਚਾ ਬੈਠਣ ਦਾ ਯਤਨ ਕਰੇ ਉਸ ਨੂੰ ਲੋਕੀਂ ਹੇਠਾਂ ਸੁਟਿਆ ਕਰਦੇ ਹਨ। ਜੋ ਗਰਦਨ ਉੱਚੀ ਕਰਕੇ ਤੁਰੇ, ਉਸ ਦੀ ਧੌਣ ਕੜਕਾਈ ਜਾਂਦੀ ਹੈ। ਉਸ ਮੂਰਖ ਨੂੰ ਪਤਾ ਨਹੀਂ ਲੱਗਦਾ ਕਿ ਗੁਰੂ ਘਰ ਵਿਚ ਤਾਂ ਪੱਖਾ ਝੱਲਨ ਵਾਲੇ ਨੂੰ ਨਵਾਬੀ ਮਿਲਦੀ ਹੈ। ਇਜ਼ੱਤ ਦੀ ਚਾਹ ਵਾਸਤੇ ਰੀਸ ਉਨ੍ਹਾਂ ਦੀ ਕਰਦਾ ਹੈ ਜੋ 'ਸਵਨ ਦਰ ਖੜੀਆ' ਪਰ ਮਾਣ ਤੇ ਹੰਕਾਰ ਵਿਚ ਮਤਿਆ ਹੋਇਆ, ਉਹ ਸੱਜਣ ਸੇਵਾ ਨਾ ਕਰ ਸਕਣ ਕਰਕੇ ਸੇਵਕਾਂ ਦੀ ਈਰਖਾ ਕਰਨ ਲੱਗ ਜਾਂਦਾ ਹੈ। ਗੁਰੂ ਅੰਗਦ ਜੀ ਤੇ ਬਾਬਾ ਸ੍ਰੀ ਚੰਦ ਜੀ ਦਾ ਇਤਿਹਾਸ ਹੀ ਫੋਲ ਕੇ ਦੇਖ ਲਵੋ, ਨਿਮਰਤਾ ਭਰੇ ਗੁਰੂ ਅੰਗਦ ਸਾਹਿਬ ਜੀ ਦੀ ਕਿਸ ਤਰ੍ਹਾਂ ਬਾਬਾ ਸ੍ਰੀ ਚੰਦ ਜੀ ਨੇ ਈਰਖਾ ਕੀਤੀ। ਇਹ ਹੰਕਾਰੀ ਤੇ ਮੂਰਖ ਖੜਪੈਂਚ ਜਦ ਸੇਵਕਾਂ ਨਾਲ ਪੁੱਜ ਨਹੀਂ ਸਕਦੇ ਤਾਂ ਟਟੀਰੀ ਵਾਂਗੂੰ ਮਗਰ-ਮਗਰ ਨਿੰਦਿਆ ਦਾ ਰੋਲ ਪਾਈ ਦੌੜ ਜਾਂਦੇ ਹਨ। 'ਹੰਸਾ ਨਾਲ ਟਟੀਰੰ ਕਿਉਂ ਪੁਜੇ ਦੌੜ'

### ***ਇਲਾਜ***

ਇਨ੍ਹਾਂ ਕੁੱਤਿਆ, ਕਾਵਾਂ ਤੇ ਖੜਪੈਂਚਾਂ ਦਾ ਇਲਾਜ ਸਿਰਫ਼ ਇਨ੍ਹਾਂ ਦੇ ਹੌਸਲੇ ਗਰਾਣਾ ਹੈ। ਜਦ ਕੋਈ ਆਪ ਨੂੰ ਇਨ੍ਹਾਂ ਵਿੱਚੋਂ ਮਿਲੇ ਤਾਂ ਪ੍ਰੇਮ ਨਾਲ ਉਸ ਨੂੰ ਕਹਿ ਦੇਵੋ ਕਿ ਉਸ ਦਾ ਵਤੀਰਾ ਪਸੰਦ ਨਹੀਂ ਕੀਤਾ ਜਾਂਦਾ। ਇਨ੍ਹਾਂ ਵਿੱਚੋਂ ਪੂਰੇ ਬੇਸ਼ਰਮ ਕੋਈ ਵਿਰਲੇ ਹੀ ਹੁੰਦੇ ਹਨ। ਆਮ ਤੌਰ 'ਤੇ ਇਹ ਤਦ ਹੀ ਵਧਦੇ ਹਨ ਜੇ ਇਨ੍ਹਾਂ ਨੂੰ ਇਹ ਖ਼ਿਆਲ ਹੁੰਦਾ ਕਿ ਅਸੀਂ ਲੋਕਾਂ ਨੂੰ ਧੋਖਾ ਦੇ ਸਕਦੇ ਹਾਂ ਤੇ ਲੋਕਾਂ

ਨੂੰ ਸਾਡੇ ਐਬਾਂ ਦਾ ਪਤਾ ਨਹੀਂ ਹੈ। ਜਦ ਇਨ੍ਹਾਂ ਨੂੰ ਸਮਝ ਪੈ ਜਾਵੇ ਕਿ ਕੌਮਾਂ ਵਿਚ ਕਾਫ਼ੀ ਸਮਝਦਾਰ ਆਦਮੀ ਹਨ ਤਦ ਇਨ੍ਹਾਂ ਵਿੱਚੋਂ ਕਾਫ਼ੀ ਆਦਮੀ ਘੱਟ ਜਾਂਦੇ ਹਨ। ਇਸ ਵਾਸਤੇ ਅਸੀਂ ਚਾਹੁੰਦੇ ਹਾਂ ਕਿ ਹਰ ਇਕ ਸਿੱਖ ਵਿਚ ਇਤਨੀ ਇਖਲਾਕੀ ਦਲੇਰੀ ਹੋਵੇ ਕਿ ਦੂਜੇ ਦੇ ਐਬ ਪ੍ਰੇਮ ਨਾਲ ਉਸ ਨੂੰ ਅਜਿਹੀ ਤਰ੍ਹਾਂ ਸਮਝਾ ਦੇਵੇ ਕਿ ਉਹ ਅੱਗੋਂ ਬੁਰਾ ਭੀ ਨਾ ਮੰਨੇ। ਜਦ ਤੱਕ ਇਹੋ ਜਿਹੇ ਆਦਮੀਆਂ ਨੂੰ ਰੋਕਿਆ ਨਾ ਜਾਵੇ ਕੌਮ ਦੀ ਜਥੇਬੰਦੀ ਨੂੰ ਖ਼ਤਰਾ ਹੁੰਦਾ ਹੈ।

## ਜਥੇਬੰਦੀ ਤੇ ਤਰੀਕੇ ਵਿਚ ਨੁਕਸ

ਜੋ ਜਥੇਬੰਦੀ ਦਾ ਤਰੀਕਾ ਕੱਢੋ ਉਸ ਵਿਚ ਕੋਈ ਨਾ ਕੋਈ ਨੁਕਸ ਜ਼ਰੂਰ ਹੁੰਦਾ ਹੈ। ਜਿਸ ਕਰਕੇ ਡਰ ਹੁੰਦਾ ਹੈ ਕਿ ਕਿਧਰੇ ਜਥੇਬੰਦੀ ਕਮਜ਼ੋਰ ਹੋ ਕੇ ਟੁੱਟ ਹੀ ਨਾ ਜਾਵੇ। ਅਜੇ ਤਕ ਜਥੇਬੰਦੀ ਦਾ ਮੁਕੰਮਲ ਤਰੀਕਾ ਨਹੀਂ ਨਿਕਲਿਆ ਹੈ। ਸਿੱਖਾਂ ਵਿਚ ਇਕ ਤਰੀਕਾ ਚੀਫ਼ ਖਾਲਸਾ ਦੀਵਾਨ ਨੇ ਚਲਾਇਆ ਸੀ। ਜਿਸ ਨਾਲ ਉਹ ਆਪ ਚੰਗੇ ਸੱਜਣ ਆਪਣੇ ਵਿਚ ਲੈ ਲੈਂਦੇ ਸਨ ਜੋ ਪੰਥ ਦੀ ਅਸਲ ਰਾਏ ਦਸ ਸਕਣ। ਇਸ ਤਰੀਕੇ ਦਾ ਫਾਇਦਾ ਇਕ ਤਾਂ ਇਹ ਸੀ ਕਿ ਮਾੜੇ ਆਦਮੀਆਂ ਨੂੰ ਵਿਚ ਆਵਣ ਦਾ ਬਹੁਤ ਘੱਟ ਮੌਕਾ ਸੀ ਪਰ ਦੂਜੇ ਬੰਨੇ ਦੋ ਨੁਕਸ ਸਨ। ਇਕ ਤਾਂ ਇਹ ਕਿ ਚੰਗੇ ਆਦਮੀਆਂ ਦੇ ਲੱਭਣ ਜ਼ਿੰਮਾ ਜੋ ਚੀਫ਼ ਖਾਲਸਾ ਦੀਵਾਨ ਨੇ ਆਪਣੇ ਹੱਥ ਰੱਖ ਲਿਆ, ਕੁਝ ਚਿਰ ਤਾਂ ਉਹ ਆਪਣੀ ਵਾਕਫੀ ਦੇ ਆਸਰੇ ਚੰਗੇ ਆਦਮੀ ਲੱਭ ਸਕਦੇ ਸਨ ਪਰ ਜਿਉਂ-ਜਿਉਂ ਨਵੇਂ ਆਦਮੀ ਪੈਦਾ ਹੁੰਦੇ ਸਨ, ਜੋ ਉਨ੍ਹਾਂ ਦੇ ਘੱਟ ਵਾਕਫ ਸਨ ਤਾਂ ਉਨ੍ਹਾਂ ਵਿੱਚੋਂ ਚੰਗੇ ਮੰਦੇ ਦੀ ਪਛਾਣ ਭੀ ਉਨ੍ਹਾਂ ਲਈ ਔਖੀ ਹੁੰਦੀ ਗਈ, ਦੂਜਾ ਨੁਕਸ ਇਹ ਸੀ ਕਿ ਇਸ ਤਰ੍ਹਾਂ ਨਾਲ ਆਪ ਹੀ ਮੈਂਬਰ ਬਣਾ ਲੈਣ ਨਾਲ ਪੰਥ ਦਾ ਇਤਬਾਰ ਨਹੀਂ ਲਿਆ ਜਾ ਸਕਦਾ ਸੀ। ਕਈਆਂ ਦੇ ਇਸ ਨੁਕਸ ਨੂੰ ਦੇਖ ਕੇ ਕਈ ਚੰਗੇ-ਚੰਗੇ ਆਦਮੀ ਚੀਫ਼ ਖਾਲਸਾ ਦੀਵਾਨ ਵਿਚ ਆਵਣਾ ਪਸੰਦ ਨਹੀਂ ਸਨ ਕਰਦੇ। ਨਤੀਜਾ ਇਹ ਹੋਇਆ ਕਿ ਕੁਝ ਚੰਗੇ ਆਦਮੀ ਤਾਂ ਚੀਫ਼ ਖਾਲਸਾ ਦੀਵਾਨ ਵਾਲਿਆਂ ਦੀ ਨਾ ਵਾਕਫੀ ਨਾਲ ਦੇ ਕੁਝ ਕਾਇਦਿਆਂ ਦੇ ਨੁਕਸ ਨਾਲ ਦੀਵਾਨ ਤੋਂ ਬਾਹਰ ਰਹਿੰਦੇ ਗਏ। ਇਨ੍ਹਾਂ ਦੀ ਤਾਦਾਦ ਹੌਲੀ-ਹੌਲੀ ਵੱਧਦੀ ਗਈ ਤੇ ਚੀਫ਼ ਖਾਲਸਾ ਦੀਵਾਨ ਨਿਰਾ ਇਕ ਜੁੰਡਲੀ ਹੀ ਰਹਿ ਗਿਆ। ਇਹ ਨੁਕਸ ਚੀਫ਼ ਖਾਲਸਾ ਦੀਵਾਨ ਦੇ ਬੁਨਿਆਦੀ ਕਾਇਦਿਆਂ ਵਿਚ ਹੀ ਸੀ ਤੇ ਇਨ੍ਹਾਂ ਕਾਇਦਿਆਂ ਦੇ ਕਾਰਨ ਹੀ ਦੀਵਾਨ ਇਕ ਜੁੰਡਲੀ ਬਣ ਗਿਆ।

ਨਤੀਜਾ ਇਹ ਹੋਇਆ ਕਿ ਸ਼੍ਰੋਮਣੀ ਕਮੇਟੀ ਤੇ ਸਿੱਖ ਲੀਗ ਬਨਾਣ ਦੀ ਲੋੜ ਪਈ, ਸ਼੍ਰੋਮਣੀ ਕਮੇਟੀ ਦੀ ਚੋਣ ਲਈ ਜੋ ਵਧੀਆ ਤਰੀਕਾ ਚੋਣ ਦਾ ਅਜੇ ਤੱਕ ਦੁਨੀਆਂ ਵਿਚ ਨਿਕਲਿਆ ਹੈ ਲਿਖਿਆ ਗਿਆ ਹੈ। ਇਸ ਵਿਚ ਹਰ ਇਕ ਸਿੱਖ ਨੂੰ ਥੋੜ੍ਹੀਆਂ ਜਿਹੀਆਂ ਸ਼ਰਤਾਂ ਪੂਰੀਆਂ ਕਰਨ ਨਾਲ ਰਾਏ ਦੇਣ ਦਾ ਹੱਕ ਜੋ ਜਾਂਦਾ ਹੈ। ਇਸ ਵਾਸਤੇ ਇਹ ਸਦਾ ਕੌਮ ਦੀ ਪ੍ਰਤੀਨਿੱਧ ਹੀ ਰਹੇਗਾ ਪਰ ਇਸ ਚੋਣ ਦੇ ਤਰੀਕੇ ਵਿਚ ਭੀ ਨੁਕਸ ਪੈ ਸਕਦੇ ਹਨ। ਪਾਰਲੀਮੈਂਟ ਦੇ ਕਾਨੂੰਨੀ ਕੌਂਸਲਾਂ ਦੀ

ਚੋਣ ਦਾ ਤਰੀਕਾ ਭੀ ਇਹੋ ਹੀ ਹੈ ਤੇ ਸਾਨੂੰ ਪਤਾ ਹੈ ਕਿ ਇਨ੍ਹਾਂ ਢੰਗਾਂ ਨਾਲ ਕੌਂਸਲਾਂ ਵਾਸਤੇ ਥਾਵਾਂ ਲਈਆਂ ਜਾਂਦੀਆਂ ਹਨ ਤੇ ਕਿਸ ਤਰ੍ਹਾਂ ਵੱਢੀ ਤੇ ਸ਼ਰਾਬ ਚਲਦੀ ਹੈ। ਸ਼੍ਰੋਮਣੀ ਕਮੇਟੀ ਦੀ ਚੋਣ ਦੇ ਤਰੀਕੇ ਵਿਚ ਜੁੰਡਲੀ ਕੋਈ ਤਾਂ ਉਕੀ ਨਹੀਂ ਬਣ ਸਕਦੀ ਪਰ ਇਹ ਜ਼ਰੂਰ ਡਰ ਹੈ ਕਿ ਕੁਝ ਚਿਰ ਮਗਰੋਂ ਇਸ ਦੀ ਚੋਣ ਲਈ ਭੀ ਪਾਰਲੀਮੈਂਟ ਤੇ ਕੌਂਸਲੀ ਢੰਗ ਲੋਕੀਂ ਨਾ ਵਰਤਣ ਲੱਗ ਪੈਣ। ਇਸ ਦਾ ਇਲਾਜ ਆਮ ਸਿੱਖਾਂ ਵਿਚ ਸਮਝ ਧਰਮ ਤੇ ਦਿਆਨਤਦਾਰੀ ਦਾ ਪ੍ਰਚਾਰ ਹੈ ਪਰ ਹੋਰ ਇਸ ਤੋਂ ਵਧੀਆਂ ਤਰੀਕਾ ਚੋਣ ਦਾ ਅਜੇ ਤੱਕ ਨਿਕਲਿਆ ਭੀ ਕੋਈ ਨਹੀਂ ਹੈ। ਇਸ ਵਾਸਤੇ ਅਸੀਂ ਆਪਣੀ ਕੌਮ ਪਾਸੋਂ ਉਮੀਦ ਰੱਖਦੇ ਹਾਂ ਕਿ ਜਦ ਚੋਣ ਦਾ ਕੋਈ ਹੋਰ ਚੰਗਾ ਤਰੀਕਾ ਲੱਭਾ ਤਾਂ ਉਸ ਨੂੰ ਝੱਟਪਟ ਗ੍ਰਹਣ ਕਰ ਲੈਣਗੇ ਤੇ ਇਸ ਤਰ੍ਹਾਂ ਨਾਲ ਕੁੱਤਿਆਂ, ਕਾਵਾਂ ਤੇ ਖੜਪੈਂਚਾਂ ਤੋਂ ਆਪਣੀ ਕੌਮ ਨੂੰ ਬਚਾਈ ਰੱਖਣਗੇ। ਚੋਣ ਦਾ ਅਸਲ ਭਾਵ ਇਹ ਹੈ ਕਿ ਉਹ ਲੋਕੀਂ ਆ ਸਕਣ ਜੋ ਪੰਥ ਦੀ ਸੇਵਾ ਕਰਨ ਤੇ ਜਿਨ੍ਹਾਂ ਉੱਤੇ ਆਮ ਲੋਕੀਂ ਇਤਬਾਰ ਨਾ ਲੈ ਸਕਣ ਵਾਲੇ ਖੜਪੈਂਚ ਜੋ ਸਦਾ ਕੌਮੀ ਜਥਾ ਜਾਂ ਕੋਈ ਲੀਡਰ ਹੀ ਕਿਉਂ ਨਾ ਹੋਵੇ, ਉਸ ਦੇ ਮੁਖਾਲਫ ਹੀ ਰਹਿੰਦੇ ਹਨ ਤੇ ਡਰਾ-ਧਮਕਾ ਕੇ ਜਾਂ ਗੱਲਾਂ ਕੱਢ ਕੇ ਆਗੂ ਬਣਨ ਦਾ ਯਤਨ ਕਰਦੇ ਹਨ। ਇਨ੍ਹਾਂ ਤੋਂ ਜਥੇਬੰਦੀ ਨੂੰ ਬਚਾਈ ਰੱਖਣਾ ਹੀ ਕੌਮ ਦਾ ਫਰਜ਼ ਹੈ।

✲ ✲ ✲

# ਦੁਨੀਆਂ ਖ਼ਤਰੇ ਵਿਚ

## *(ਪੱਛਮੀ ਤਹਜੀਬ ਆਪਣੀ ਅੱਗ ਵਿਚ ਜ਼ਰੂਰ ਸੜ ਜਾਵੇਗੀ)*

ਕਦੇ ਪੂਰਬ ਤਹਜ਼ੀਬ ਦਾ ਚਸ਼ਮਾ ਹੁੰਦਾ ਸੀ ਤੇ ਹਿੰਦੁਸਤਾਨੀ ਅਜੇ ਤੱਕ ਉਸ ਪੁਰਾਣੀ ਤਹਜ਼ੀਬ ਉੱਤੇ ਫ਼ਖਰ ਕਰਦੇ ਹਨ। ਭਾਵੇਂ ਹੁਣ ਉਸ ਦੇ ਖਾਲੀ ਨਿਸ਼ਾਨ ਹੀ ਲਭਦੇ ਹਨ। ਚੀਨ ਨੂੰ ਆਪਣੀ ਤਹਜ਼ੀਬ ਉੱਤੇ ਫ਼ਖਰ ਹੈ। ਯੂਨਾਨ ਨੂੰ ਆਪਣੇ ਉੱਤੇ, ਮਿਸਰ ਨੂੰ ਆਪਣੇ ਉੱਤੇ ਤੇ ਅਰਬ ਨੂੰ ਆਪਣੀ ਉੱਤੇ। ਪਤਾ ਨਹੀਂ ਇਹ ਸਾਰੀਆਂ ਤਹਜ਼ੀਬਾਂ ਇਕੋ ਹੀ ਸਨ ਕਿ ਵੱਖੋ-ਵੱਖਰੀਆਂ ਇਤਨਾ ਘੱਟ ਤੋਂ ਘੱਟ ਪਤਾ ਹੈ ਕਿ ਦੁਨੀਆਂ ਵਿਚ ਕਈ ਵੇਰੀ ਤੇ ਕਈ ਕਿਸਮ ਦੀ ਤਹਜ਼ੀਬ ਖਿਲਰ ਚੁੱਕੀ ਹੈ ਤੇ ਫਿਰ ਆਪਣਾ ਵੇਲਾ ਪੂਰਾ ਕਰਕੇ ਖ਼ਤਮ ਹੋ ਚੁੱਕੀ ਹੈ। ਮਾਲੂਮ ਹੁੰਦਾ ਹੈ ਕਿ ਹਰ ਇਕ ਤਹਜ਼ੀਬ ਵਿਚ ਆਪਣੇ ਆਪ ਨੂੰ ਬਰਬਾਦ ਕਰਨ ਦਾ ਸਮਾਨ ਮੌਜੂਦ ਹੁੰਦਾ ਸੀ। ਹਰ ਇਕ ਦੇਸ਼ ਵਿਚ ਅਜਿਹੀਆਂ ਇਮਾਰਤਾਂ ਤੇ ਹੋਰ ਕਈ ਚੀਜ਼ਾਂ ਤੇ ਨਿਸ਼ਾਨ ਮੌਜੂਦ ਹਨ, ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਇਥੇ ਭੀ ਕਦੇ ਕੋਈ ਤਹਜ਼ੀਬ ਹੋ ਚੁੱਕੀ ਹੈ, ਛੋਟੇ-ਛੋਟੇ ਟਾਪੂਆਂ ਵਿਚ ਜਾਉ ਤਾਂ ਉਥੇ ਭੀ ਜੰਗਲੀ ਆਦਮੀ ਮਿਲਦੇ ਹਨ, ਜੋ ਤੀਰ ਚਲਾਣਾ ਤੇ ਹੋਰ ਹਥਿਆਰ ਬਨਾਣਾ ਜਾਣਦੇ ਹਨ, ਜਿਸ ਤੋਂ ਪਤਾ ਲੱਗਦਾ ਹੈ ਕਿ ਇਹ ਲੋਕ ਕਦੇ ਬਾਕੀ ਦੁਨੀਆਂ ਨਾਲ ਵਰਤਿਆਂ ਕਰਦੇ ਸਨ ਪਰ ਤਹਜ਼ੀਬ ਦੇ ਬਰਬਾਦ ਹੋ ਜਾਣ ਨਾਲ ਉਥੇ ਜਹਾਜ਼ ਜਾਣੇ ਬੰਦ ਹੋ ਗਏ ਤੇ ਟਾਪੂਆਂ ਵਾਲੇ ਵੱਖਰੇ ਦੇ ਵੱਖਰੇ ਪਏ ਰਹੇ।

ਖ਼ੈਰ, ਪਿਛਲੀਆਂ ਤਹਜ਼ੀਬਾਂ ਦਾ ਤਾਂ ਸਾਨੂੰ ਕੁਝ ਬਹੁਤਾ ਪਤਾ ਨਹੀਂ ਹੈ। ਇਸ ਕਰਕੇ ਅਸੀਂ ਉਨ੍ਹਾਂ ਦੀ ਬਰਬਾਦੀ ਦੇ ਕਾਰਨ ਲੱਭਣ ਦਾ ਯਤਨ ਨਹੀਂ ਕਰਾਂਗੇ ਪਰ ਮੌਜੂਦਾ ਤਹਜ਼ੀਬ ਵਿਚ ਤਾਂ ਤਬਾਹੀ ਦੇ ਕਾਰਨ ਸਾਹਮਣੇ ਨਜ਼ਰ ਪਏ ਆਉਂਦੇ ਹਨ।

### *ਤਬਾਹੀ ਦੇ ਕਾਰਨ*

ਸਭ ਤੋਂ ਵੱਡਾ ਕਾਰਨ ਤਾਂ ਇਸ ਤਹਜ਼ੀਬ ਦੀ ਤਬਾਹੀ ਦਾ ਇਸ ਦੀ ਮੁਕੰਮਲ ਜਥੇਬੰਦੀ ਹੈ, ਜਿਸ ਵਿਚ ਕਿਸੇ ਨੂੰ ਭੀ ਆਪਣੀ ਜ਼ਾਤੀ ਆਜ਼ਾਦੀ ਨਹੀਂ ਰਹੀ। ਇਹ ਦੁਨੀਆਂ ਨੂੰ ਆਪਣਾ ਗ਼ੁਲਾਮ ਬਨਾਣ ਵਾਲੀ ਮੁਕੰਮਲ ਜਥੇਬੰਦੀ ਹੀ ਇਸ ਦੀ ਤਬਾਹੀ ਦਾ ਕਾਰਨ ਹੋਵੇਗੀ। ਸਾਨੂੰ ਤਾਂ ਇਸ ਵੇਲੇ ਤਹਜ਼ੀਬ ਵਾਲੀ ਦੁਨੀਆਂ ਇਸ ਤਰ੍ਹਾਂ ਨਾਲ ਨਜ਼ਰ ਆਉਂਦੀ ਹੈ, ਜਿਸ ਤਰ੍ਹਾਂ ਇੱਟਾਂ ਨੂੰ ਚੁਣ ਕੇ ਬਿਨਾਂ ਚੂਨੇ ਕੰਧ ਬਣਾਈ ਹੁੰਦੀ ਹੈ। ਜਿਸ ਵੇਲੇ ਹੇਠੋਂ ਇਕ ਖਿਸਕੀ, ਸਾਰੀਆਂ ਇੱਟਾਂ ਕੋਈ ਕਿਧਰੇ ਜਾ ਪਈਆਂ ਤੇ ਕੋਈ ਕਿਧਰੇ। ਇਸ ਵੇਲੇ ਲੰਡਨ ਵਿਚ ਜਾ ਦੇਖੋ, ਕੋਇਲੇ

ਦੇ ਕੰਮ ਕਰਨ ਦੀ ਆਪਣੀ ਜਥੇਬੰਦੀ ਹੈ, ਤੇਲ ਵਾਲਿਆਂ ਦੀ ਆਪਣੀ, ਰੇਲ ਵਾਲਿਆਂ ਦੀ ਆਪਣੀ, ਮੋਟਰਾਂ ਵਾਲਿਆਂ ਦੀ ਆਪਣੀ, ਕਾਰਖਾਨੇ ਦੇ ਕਾਰੀਗਰਾਂ ਦੀ ਆਪਣੀ, ਪਾਣੀ ਵਾਲਿਆਂ ਦੀ ਆਪਣੀ ਤੇ ਜ਼ਿਮੀਦਾਰ ਦੀ ਆਪਣੀ। ਇਸੇ ਤਰ੍ਹਾਂ ਸੈਂਕੜੇ ਜਥੇਬੰਦੀਆਂ ਹਨ ਜੋ ਅਜੇ ਤੱਕ ਮੁਕੰਮਲ ਨਹੀਂ ਹੋਈਆਂ ਪਰ ਦਿਨੋਂ ਦਿਨ ਮੁਕੰਮਲ ਹੋ ਰਹੀਆਂ ਹਨ। ਜਿਉਂ-ਜਿਉਂ ਇਹ ਤਹਜ਼ੀਬ ਦੇ ਵਧਣ ਕਰਕੇ ਮੁਕੰਮਲ ਹੋ ਰਹੀਆਂ ਹਨ, ਤਿਉਂ-ਤਿਉਂ ਦੁਨੀਆਂ ਨੂੰ ਖ਼ਤਰਾ ਵੱਧ ਰਿਹਾ ਹੈ। ਇਸ ਵੇਲੇ ਵੱਡੇ ਸ਼ਹਿਰ ਇਹਨਾਂ ਜਥੇਬੰਦੀਆਂ ਦੇ ਅਧੀਨ ਹਨ। ਹੁਣ ਤਾਂ ਜੇ ਕੋਈ ਜਥੇਬੰਦੀ ਹੜਤਾਲ ਬੋਲ ਦੇਵੇ ਤਾਂ ਕਿਸੇ ਤਰ੍ਹਾਂ ਔਖਾ-ਸੌਖਾ ਗੁਜ਼ਾਰਾ ਹੋ ਜਾਂਦਾ ਹੈ, ਜਿਸ ਕਰਕੇ ਅਜੇ ਦੁਨੀਆਂ ਉਜੜੀ ਨਹੀਂ ਪਰ ਜਦ ਦੁਨੀਆਂ ਹੋਰ ਜ਼ਿਆਦਾ ਤਹਜ਼ੀਬ ਵਾਲੀ ਹੋ ਗਈ ਤਾਂ ਇਕ ਪਾਸੇ ਤਾਂ ਇਸ ਦੀਆਂ ਲੋੜਾਂ ਵੱਧ ਜਾਣਗੀਆਂ ਤੇ ਦੂਜੇ ਪਾਸੇ ਹਰ ਇਕ ਲੋੜ ਨੂੰ ਪੂਰਾ ਕਰਨਾ ਇਕ ਜਥੇ ਦੇ ਵਸ ਵਿਚ ਹੋ ਜਾਵੇਗਾ ਤੇ ਜੇ ਕੋਈ ਜਥਾ ਭੀ ਆਕੜ ਬਹੇ ਤਾਂ ਸਾਰੀ ਦੁਨੀਆਂ ਦੀ ਤਹਜ਼ੀਬ ਨੂੰ ਤਬਾਹ ਕਰ ਦੇਵੇਗਾ। ਹੁਣ ਇਕ ਕੋਇਲੇ ਵਾਲਿਆਂ ਦੀ ਹੀ ਮਿਸਾਲ ਦੇਖ ਲਵੋ। ਜੇ ਕੋਇਲੇ ਦੇ ਮਜ਼ਦੂਰ ਤੇ ਕਾਰੀਗਰ ਸਾਰਾ ਕੰਮ ਅੱਜ ਛੱਡ ਦੇਣ ਤਾਂ, ਸਭ ਕਾਰਖਾਨੇ, ਸਭ ਰੇਲਾਂ ਤੇ ਉਨ੍ਹਾਂ ਦੇ ਨਾਲ ਲਗਦੀ ਸਾਰੀ ਤਹਜ਼ੀਬ ਥੋੜ੍ਹੇ ਚਿਰ ਵਿਚ ਹੀ ਬੰਦ ਹੋ ਜਾਵੇ। ਜੇ ਅੱਜ ਸਾਰੀ ਦੁਨੀਆਂ ਵਿਚ ਰੇਲ ਵਾਲੇ ਹੀ ਕੰਮ ਛੱਡ ਦੇਣ ਤਾਂ ਭੀ ਉਹੋ ਹੱਲ ਹੋਵੇ। ਇਹ ਗੱਲਾਂ ਫਰਜ਼ੀ ਹਨ। ਇਨ੍ਹਾਂ ਵੱਖੋ-ਵੱਖਰਿਆਂ ਜਥਿਆ ਦੀਆਂ ਦਿਨੋਂ ਦਿਨ ਜਥੇਬੰਦੀਆਂ ਤਕੜੀਆਂ ਹੋ ਰਹੀਆਂ ਹਨ ਤੇ ਇਹ ਖ਼ਤਰਾ ਨੇੜੇ ਆ ਰਿਹਾ ਹੈ।

ਇਸ ਗੱਲ ਦਾ ਇਹ ਜਵਾਬ ਭੀ ਹੋ ਸਕਦਾ ਹੈ ਕਿ ਜਦ ਸਭ ਜਥੇ ਹੀ ਪੂਰੇ ਜਥੇਬੰਦ ਹੋਣਗੇ ਤਾਂ ਸਭ ਇਕ ਦੂਜੇ ਤੋਂ ਡਰਨਗੇ ਤੇ ਕੋਈ ਭੀ ਦੂਜੇ ਦੇ ਬਰਖਲਾਫ਼ ਹੜਤਾਲ ਨਹੀਂ ਕਰੇਗਾ, ਕਿਉਂਕਿ ਇਹ ਹਥਿਆਰ ਹਰ ਇਕ ਦੇ ਪਾਸ ਹੋਵੇਗਾ। ਅਸੀਂ ਇਹ ਦਲੀਲ ਮੰਨ ਲੈਂਦੇ ਜੇਕਰ ਇਸ ਤਹਜ਼ੀਬ ਵਿਚ ਇਕ ਹੋਰ ਵੱਡਾ ਔਗੁਣ ਨਾ ਹੁੰਦਾ। ਉਹ ਔਗੁਣ ਇਹ ਹੈ ਕਿ ਇਹ ਤਹਜ਼ੀਬ ਹੰਕਾਰ ਨੂੰ ਬਹੁਤ ਵਧਾਦੀ ਹੈ ਤੇ ਹਰ ਇਕ ਆਦਮੀ ਦੂਜੇ ਨੂੰ ਜ਼ੋਰ ਤੇ ਜ਼ਬਰ ਨਾਲ ਡਰਾ ਧਮਕਾ ਕੇ ਆਪਣਾ ਕਿਹਾ ਮੰਨਾਣਾ ਚਾਹੁੰਦਾ ਹੈ। ਇਹ ਦਲੀਲ ਯੂਰਪ ਦੇ ਮਹਾਂ ਜੰਗ ਤੋਂ ਪਹਿਲਾਂ ਭੀ ਦਿੱਤੀ ਜਾਂਦੀ ਸੀ ਕਿ ਚੂੰਕਿ ਹਰ ਇਕ ਮੁਲਕ ਪਾਸ ਫ਼ੌਜਾਂ ਤੋਪਾਂ ਤਿਆਰ ਹਨ, ਇਸ ਵਾਸਤੇ ਲੜਾਈ ਨਹੀਂ ਹੋਵੇਗੀ ਤੇ ਹਰ ਇਕ ਮੁਲਕ ਦੂਜੇ ਪਾਸੇ ਡਰੇਗਾ ਕਿ ਜੇ ਲੜਾਈ ਹੋਈ ਤਾਂ ਦੋਵੇਂ ਪਾਸੇ ਫਨਾਹ ਹੋ ਜਾਣਗੇ ਪਰ ਇਸ ਤਹਜ਼ੀਬ ਦੇ ਹੰਕਾਰ ਤੇ ਫੋਕੇ ਰੋਹਬ ਦੀ ਮੁਹੱਬਤ ਨੇ ਇਹ ਜੰਗ ਕਰਾ ਹੀ ਦਿੱਤਾ, ਭਾਵੇਂ ਇਸ ਜੰਗ ਨਾਲ ਸਾਰੀ ਦੁਨੀਆਂ ਵਿਚ ਹੀ ਬੇਚੈਨੀ ਤੇ ਦੁਖ ਵਧ ਗਿਆ ਹੈ। ਜ਼ਰਾ ਇਸ ਹੰਕਾਰ ਤੇ ਫੋਕੇ ਰੋਹਬ ਤੇ ਕਰਤਬਾਂ ਵੱਲ ਨਜ਼ਰ ਮਾਰੋ। ਜਿਸ ਵੇਲੇ ਫ਼ਰਾਂਸੀਸਾਂ ਤੇ ਅੰਗ੍ਰੇਜ਼ਾਂ ਦੀ ਜਿੱਤ ਹੋਈ ਤਾਂ ਇਨ੍ਹਾਂ ਟੱਪ-ਟੱਪ ਕੇ ਟੋਏ ਪਾ ਦਿੱਤੇ ਭਲਾ ਜਦ ਇਨ੍ਹਾਂ ਨੂੰ ਪਤਾ ਸੀ ਕਿ ਲੜਾਈ ਕਰਕੇ ਸਾਡਾ ਰੁਪੈ ਦਾ, ਮਾਲ ਦਾ ਤੇ ਜਾਨਾਂ ਦਾ ਬੇਓੜਕਾ ਨੁਕਸਾਨ

ਹੀ ਹੋਇਆ, ਜੋ ਸ਼ਾਇਦ ਕਦੇ ਪੂਰਾ ਹੀ ਨਾ ਹੋ ਸਕਦਾ ਤਾਂ ਇਹ ਖਾਲੀ ਜਿੱਤ ਦੇ ਨਾਮ ਨੇ ਹੀ ਇਨ੍ਹਾਂ ਨੂੰ ਨਸ਼ਾ ਦਿੱਤਾ। ਨਹੀਂ ਤਾਂ ਇਹੋ ਜਿਹੀ ਜਿੱਤ ਤਾਂ ਦੁਨੀਆਂ ਤੋਂ ਵੱਡੀ ਤੋਂ ਵੱਡੀ ਹਾਰ ਨਾਲੋਂ ਭੀ ਭੈੜੀ ਸਾਬਤ ਹੋਈ ਹੈ ਤੇ ਹੋਵੇਗੀ। ਇਸ ਵਾਸਤੇ ਜਿਸ ਤਰ੍ਹਾਂ ਸਾਰੇ ਮੁਲਕਾਂ ਦੀ ਤਿਆਰੀ ਲੜਾਈ ਨੂੰ ਨਹੀਂ ਰੋਕ ਸਕੀ ਤੇ ਨਹੀਂ ਰੋਕ ਸਕੀ ਤੇ ਨਹੀਂ ਰੋਕ ਸਕਦੀ, ਇਸੇ ਤਰ੍ਹਾਂ ਸਾਰੇ ਜਥਿਆ ਦੀ ਤਿਆਰੀ ਆਉਣ ਵਾਲੇ ਭਾਈਚਾਰਕ ਜੰਗ ਨੂੰ ਨਹੀਂ ਰੋਕ ਸਕਦੀ ਤੇ ਨਾ ਉਹ ਰੁਕੇਗਾ। ਸਾਡਾ ਇਹ ਭਾਵ ਨਹੀਂ ਕਿ ਜਥੇਬੰਦੀ ਨਹੀਂ ਚਾਹੀਦੀ। ਜਥੇਬੰਦੀ ਇਕ ਵੱਡਾ ਹਥਿਆਰ ਹੈ ਤੇ ਇਸ ਬਿਨਾਂ ਕੋਈ ਕੰਮ ਚੱਲ ਹੀ ਨਹੀਂ ਸਕਦਾ ਪਰ ਪੱਛਮੀ ਤਹਜ਼ੀਬ ਤੇ ਪੱਛਮ ਮੰਤਵਾਂ ਵਾਲੀ ਜਥੇਬੰਦੀ ਉਸੇ ਤਰ੍ਹਾਂ ਖ਼ਤਰਨਾਕ ਹੈ, ਜਿਸ ਤਰ੍ਹਾਂ ਪਿਛਲੇ ਜੰਗ ਵਿਚ ਪੱਛਮੀ ਸਾਇੰਸ ਖ਼ਤਰਨਾਕ ਸਾਬਤ ਹੋ ਚੁੱਕੀ ਹੈ।

## ਦੁਨੀਆਂ ਖ਼ਤਰੇ ਵਿਚ
## (ਪੱਛਮੀ ਤਹਜ਼ੀਬ ਆਪਣੀ ਅੱਗ ਵਿਚ ਜ਼ਰੂਰ ਸੜ ਜਾਵੇਗੀ)
### ਮਾਲੀ ਖ਼ਤਰਾ

ਇਸ ਭਾਈਚਾਰਕ ਜੰਗ ਵਿਚ ਤਾਂ ਅਜੇ ਕੁਝ ਦੇਰ ਮਾਲੂਮ ਹੁੰਦੀ ਹੈ ਪਰ ਇਸ ਪੱਛਮੀ ਤਹਜ਼ੀਬ ਦੀ ਵੱਡੀ ਨੀਂਹ ਸਰਮਾਇਆ (ਇਕੱਠਾ ਰੁਪਿਆ) ਹੈ ਕੋਈ ਕਾਰਖ਼ਾਨਾ, ਕੋਈ ਰੇਲ, ਕੋਈ ਸਾਇੰਸ ਤੇ ਕੋਈ ਹੋਰ ਵੱਡਾ ਕੰਮ ਬਿਨਾਂ ਬੜੇ ਸਾਰੇ ਸਰਮਾਏ ਦੇ ਚੱਲ ਹੀ ਨਹੀਂ ਸਕਦਾ। ਇਹ ਸਿਲਸਿਲਾ ਅਜਿਹਾ ਬੱਝ ਗਿਆ ਹੈ ਕਿ ਰੁਪੈ ਦੇ ਪ੍ਰਬੰਧ ਭੀ ਕਈ ਕਿਸਮ ਦੇ ਬੈਂਕਾਂ ਦੀ ਜਥੇਬੰਦੀ ਬਣਾਨੀ ਪਈ। ਬੈਂਕ ਦੀ ਜਥੇਬੰਦੀ ਬੜੀ ਮੁਕੰਮਲ ਹੋ ਚੁੱਕੀ ਹੈ ਤੇ ਇਸ ਦੀ ਹੁਣ ਥੱਲਿਓਂ ਨੀਂਹ ਨਿਕਲ ਗਈ ਹੈ।

ਇਸ ਮਾਲੀ ਸਿਲਸਿਲੇ ਵਿਚ ਰੁਪੈ ਦੇ ਇਧਰ-ਉਧਰ ਘੱਲਣ ਦੀ ਲੋੜ ਬਹੁਤੀ ਪੈਣ ਕਰਕੇ ਨੋਟ ਜਾਰੀ ਕੀਤੇ ਗਏ। ਇਨ੍ਹਾਂ ਨੋਟਾਂ ਦਾ ਭਾਵ ਖਾਲੀ ਇਹ ਸੀ ਕਿ ਰੋਜ਼ ਰੁਪਿਆ ਚੁੱਕ ਕੇ ਇਧਰ-ਉਧਰ ਫਿਰਨ ਦੀ ਲੋੜ ਨਾ ਪਵੇ। ਇਹ ਅਸਲ ਵਿਚ ਰੁਪੈ ਦੇ ਵਰਤਾਰੇ ਨੂੰ ਸੌਖਾ ਕਰਨ ਲਈ ਹੁੰਡੀਆਂ ਸਨ।

ਇਨ੍ਹਾਂ ਦੀ ਆਪਣੀ ਕੋਈ ਕੀਮਤ ਨਹੀਂ ਹੈ। ਇਸ ਕਰਕੇ ਜਿਤਨੇ ਨੋਟ ਸਰਕਾਰ ਬਣਾਇਆ ਕਰਦੀਆਂ ਸਨ, ਉਤਨਾਂ ਨਕਦ ਰੁਪਿਆ ਉਹ ਖਜ਼ਾਨੇ ਵਿਚ ਰੱਖਿਆ ਕਰਦੀਆਂ ਸਨ। ਇਹ ਸਿਆਣੀ ਪਾਲਿਸੀ ਪਿਛਲੇ ਜੰਗ ਵਿਚ ਟੁੱਟ ਚੁੱਕੀ ਹੈ। ਰੁਪੈ ਦੀ ਬਹੁਤ ਲੋੜ ਪੈਣ ਕਰਕੇ, ਸਰਕਾਰਾਂ ਨੇ ਐਵੇਂ ਹੀ ਨੋਟ ਬਣਾ ਦਿੱਤੇ। ਨਤੀਜਾ ਇਹ ਹੋਇਆ ਕਿ ਨੋਟਾਂ ਦੀ ਕਦਰ ਘਟੀ ਤੇ ਨਾਲ ਰੁਪੈ ਦੀ ਭੀ ਕਦਰ ਘਟੀ ਤੇ ਇਸ ਕਰਕੇ ਮਹਿੰਗਾਈ ਬਹੁਤ ਵੱਧ ਗਈ। ਇਸ ਵੇਲੇ ਹਰ ਕਿਸਮ ਦੀ ਮਹਿੰਗਾਈ ਇਤਨੀ ਜ਼ਿਆਦਾ ਹੈ ਕਿ ਵਰਤਨ ਵਾਸਤੇ ਰੁਪਿਆ ਕਾਫ਼ੀ ਨਹੀਂ ਹੈ ਤੇ ਇਸ ਕਰ ਕੇ ਫਰਜ਼ੀ ਰੁਪੈ (ਨੋਟਾਂ ਤੇ ਸਸਤੀਆਂ ਧਾਤਾਂ ਦੇ ਸਿੱਕੇ) ਦੀ ਲੋੜ ਹੈ ਜੋ ਵਰਤਾਰਾ ਪੂਰਾ ਕਰ ਸਕੇ ਤੇ ਇਸ ਫਰਜ਼ੀ ਰੁਪੈ ਕਰਕੇ ਹੀ ਮਹਿੰਗਾਈ ਭੀ ਵੱਧ ਗਈ ਹੈ ਤੇ

ਮਹਿੰਗਾਈ ਦੇ ਕਾਰਨ ਫਰਜ਼ੀ ਰੁਪੈ ਦੇ ਬਣਾਣ ਦੀ ਲੋੜ ਹੈ। ਇਸ ਗੱਲ ਨੇ ਤਹਜ਼ੀਬ ਦੀ ਨੀਂਹ ਹਿਲਾ ਦਿੱਤੀ ਹੈ ਤੇ ਹਰ ਵੇਲੇ ਡਰ ਹੈ ਕਿ ਸਾਰੇ ਦਾ ਸਾਰਾ ਮਕਾਨ ਹੀ ਕਿਧਰੇ ਨਾ ਉਲਟ ਪਵੇ, ਜਰਮਨੀ ਤੋਂ ਖ਼ਬਰਾਂ ਆ ਰਹੀਆਂ ਹਨ ਕਿ ਉਸ ਦੀ ਮਾਲੀ ਹਾਲਤ ਬਹੁਤ ਖਰਾਬ ਹੋ ਰਹੀ ਹੈ ਤੇ ਅੱਜ-ਕਲ੍ਹ ਪਟਾਕਾ ਪੈਣ ਵਾਲਾ ਹੈ। ਅੱਗੇ ਰੂਸ ਦਾ ਮਾਲੀ ਸਿਲਸਿਲਾ ਟੁੱਟ ਚੁੱਕਾ ਹੈ ਪਰ ਰੂਸ ਉਸ ਵੇਲੇ ਬਾਕੀ ਦੁਨੀਆਂ ਨਾਲੋਂ ਵੱਖਰਾ ਸੀ ਜੇਕਰ ਜਰਮਨੀ ਦੇ ਮਾਲੀ ਸਿਲਸਿਲੇ ਵਿਚ ਗੜਬੜ ਹੋ ਗਈ ਤਾਂ ਸਾਰੀ ਦੁਨੀਆਂ ਤਾਂ ਮਾਲੀ ਸਿਲਸਿਲਾ ਖ਼ਤਮ ਹੋ ਜਾਏਗਾ। ਨੋਟ ਚੱਲਨੋਂ ਰੁੱਕ ਜਾਣਗੇ, ਬੈਂਕ ਬੰਦ ਹੋ ਜਾਣਗੇ, ਕਾਰਖ਼ਾਨੇ ਬੰਦ ਹੋ ਜਾਣਗੇ ਤੇ ਇਹ ਸਾਰਾ ਵਪਾਰ ਦਾ ਸਿਲਸਿਲਾ ਟੁੱਟ ਜਾਏਗਾ ਤੇ ਇਸ ਗੱਲ ਦਾ ਨਤੀਜਾ ਪੱਛਮੀ ਤਹਜ਼ੀਬ ਦਾ ਖਾਤਮਾ ਹੋਵੇਗਾ। ਸਾਨੂੰ ਆਸ ਪੈਂਦੀ ਹੈ ਕਿ ਫ਼ਰਾਂਸ ਤੇ ਇੰਗਲੈਂਡ ਜਰਮਨੀ ਦੀ ਮਦਦ ਕਰਕੇ ਅਜਿਹੀ ਗੱਲ ਨਹੀਂ ਹੋਣ ਦੇਣਗੇ ਤੇ ਇਸ ਵਕਤ ਤਾਂ ਇਹ ਖ਼ਤਰਾ ਟਲ ਜਾਏਗਾ, ਪਰ ਦਿਨੋ ਦਿਨ ਸਾਰੀਆਂ ਸਰਕਾਰਾਂ ਦਾ ਕਰਜਾ ਵੱਧ ਰਿਹਾ ਹੈ ਤੇ ਇਹ ਬਨਾਵਟੀ ਸਿਲਸਿਲਾ ਕਦ ਤੱਕ ਕਾਇਮ ਰਹੇਗਾ। ਅਸੀਂ ਮਾਲੀ ਸਿਲਸਿਲੇ ਨੂੰ ਚੰਗੀ ਤਰ੍ਹਾਂ ਸਮਝਣ ਦਾ ਦਾਹਵਾ ਨਹੀਂ ਕਰਦੇ, ਨਹੀਂ ਤਾਂ ਇਸ ਉੱਤੇ ਕੁਝ ਹੋਰ ਰੋਸ਼ਨੀ ਪਾਈਏ ਪਰ ਇਤਨਾ ਜ਼ਰੂਰ ਕਹਾਂਗੇ ਕਿ ਸਾਨੂੰ ਇਹ ਖ਼ਤਰਾ ਬਹੁਤ ਨੇੜੇ ਨਜ਼ਰ ਆਉਂਦਾ ਹੈ ਤੇ ਕੋਈ ਹੈਰਾਨੀ ਵਾਲੀ ਗੱਲ ਨਹੀਂ ਹੋਵੇਗੀ ਜੇਕਰ ਇਹ ਕੰਮ ਇਕ ਦੋ ਸਾਲ ਦੇ ਅੰਦਰ ਹੀ ਬਣ ਜਾਵੇ। ਇਹ ਹੈ ਵੱਡਾ ਖ਼ਤਰਾ ਜੋ ਐਨ ਸਾਹਮਣੇ ਆ ਗਿਆ ਹੈ।

### *ਜੰਗ ਦਾ ਖ਼ਤਰਾ*

ਪਿਛਲੇ ਜੰਗ ਤੋਂ ਇਨ੍ਹਾਂ ਤਹਜ਼ੀਬ ਵਾਲਿਆਂ ਨੂੰ ਕੋਈ ਸਮਝ ਨਹੀਂ ਪਈ ਹੈ ਤੇ ਇਨ੍ਹਾਂ ਨਵੇਂ ਜੰਗ ਦੀ ਤਿਆਰੀ ਕਰ ਦਿੱਤੀ ਹੈ। ਵੱਖੋ-ਵੱਖਰੇ ਇਕਰਾਰ ਨਾਲੇ ਬਾਦਸ਼ਾਹੀਆਂ ਵਿਚ ਹੋ ਰਹੇ ਹਨ ਤੇ ਅੱਗੇ ਨਾਲੋਂ ਕਈ ਦਰਜ਼ੇ ਜ਼ਿਆਦਾ ਤਬਾਹ ਕਰਨ ਵਾਲੇ ਹਥਿਆਰ ਬਣ ਰਹੇ ਹਨ। ਹੰਕਾਰ ਤੇ ਮਾਣ ਵਿਚ ਮੱਤੇ ਹੋਏ ਇਹ ਤਹਜ਼ੀਬ ਵਾਲੇ ਤਹਜ਼ੀਬ ਤੇ ਚਲਾਕੀ ਦੀ ਆਕੜ ਉੱਤੇ ਇਕ ਜੰਗ ਦੇ ਇਤਨੇ ਝਗੜੇ ਛਿੜੇ ਹੋਏ ਹਨ ਤੇ ਖ਼ਾਸ ਕਰਕੇ ਦੁਨੀਆਂ ਦੀ ਮਾਲੀ ਹਾਲਤ ਇਤਨੀ ਖ਼ਤਰਨਾਕ ਹੋ ਗਈ ਹੈ ਕਿ ਇਸ ਤੋਂ ਬਚਣਾ ਔਖਾ ਹੋ ਗਿਆ ਹੈ ਪਰ ਆਉਣ ਵਾਲਾ ਜੰਗ ਇਸ ਤੋਂ ਬਹੁਤ ਜ਼ਿਆਦਾ ਭਿਆਨਕ ਹੋਵੇਗਾ ਤੇ ਇਸ ਵਿਚ ਬਹੁਤੀ ਦੇਰ ਭੀ ਨਹੀਂ ਹੈ। ਜੇਕਰ ਇਹ ਤਹਜ਼ੀਬ ਹੁਣ ਦੀ ਮਾਲੀ ਖਲਬਲੀ ਤੋਂ ਬਚ ਗਈ ਤੇ ਆਉਣ ਵਾਲੇ ਜੰਗ ਦੀ ਤਿਆਰੀ ਕਿਸੇ ਤਰ੍ਹਾਂ ਹਟਾਈ ਨਾ ਗਈ ਤਾਂ ਅਜਬ ਨਹੀਂ ਹੈ ਕਿ ਅੱਜ ਦਸ ਸਾਲ ਦੇ ਅੰਦਰ-ਅੰਦਰ ਹੀ ਅਜਿਹਾ ਭਿਆਨਕ ਜੰਗ ਹੋਵੇ ਕਿ ਦੁਨੀਆਂ ਸਾਰੀ ਉੱਜੜ ਜਾਵੇ ਤੇ ਇਸ ਤਹਜ਼ੀਬ ਦਾ ਭੀ ਖਾਤਮਾ ਹੋ ਜਾਵੇ। ਅਜੇ ਤੱਕ ਇਸ ਜੰਗ ਦੇ ਰੋਕਣ ਲਈ ਕੋਈ ਵਸੀਲਾ ਨਹੀਂ ਵਰਤਿਆ ਗਿਆ ਹੈ ਤੇ ਅਜੇ ਤੱਕ ਦੂਜੀਆਂ ਕੌਮਾਂ ਨੂੰ ਆਪਣਾ ਗੁਲਾਮ ਬਣਾਣ ਦਾ ਯਤਨ ਕੀਤਾ ਜਾ ਰਿਹਾ ਹੈ। ਜਦ ਤੱਕ ਲੋਕੀਂ ਆਪਣੇ ਜ਼ੋਰ ਉੱਤੇ ਮਾਣ ਕਰਦੇ ਹਨ, ਜਦ ਤੱਕ ਲੋਕੀਂ

ਦੂਜਿਆਂ ਨੂੰ ਗੁਲਾਮ ਬਨਾਣ ਦਾ ਯਤਨ ਕਰਦੇ ਹਨ ਤੇ ਜਦ ਤੱਕ ਲੜਾਈ ਦੇ ਸਮਾਨ ਤਿਆਰ ਹੁੰਦੇ ਹਨ, ਇਹ ਦੁਨੀਆਂ ਤੇ ਤਹਜ਼ੀਬ ਖ਼ਤਰੇ ਤੋਂ ਬਾਹਰ ਨਹੀਂ ਹੋ ਸਕਦੀ, ਇਕ ਕੌਮ ਦੂਜੀ ਨੂੰ ਹੀ ਗੁਲਾਮ ਨਹੀਂ ਬਨਾਣਾ ਚਾਹੁੰਦੀ, ਸਗੋਂ ਇਕ ਕੌਮ ਵਿਚ ਹਰ ਇਕ ਆਦਮੀ ਦੂਜਿਆਂ ਤੋਂ ਵੱਡਾ ਬਨਣਾ ਚਾਹੁੰਦਾ ਹੈ ਅਥਵਾ ਦੂਜਿਆਂ ਨੂੰ ਗੁਲਾਮ ਬਨਾਣਾ ਚਾਹੁੰਦਾ ਹੈ। ਇਕ ਆਦਮੀ ਇਸ ਵਾਸਤੇ ਦੌਲਤ ਇਕੱਠੀ ਕਰਦਾ ਹੈ ਕਿ ਇਸ ਨਾਲ ਦੂਜਿਆਂ ਨੂੰ ਗੁਲਾਮ ਬਨਾਵੇ। ਇਸ ਕਰਕੇ ਗ਼ਰੀਬ ਆਦਮੀਆਂ ਨੇ ਭੀ ਥਾਂ-ਥਾਂ ਰੌਲਾ ਸ਼ੁਰੂ ਕੀਤਾ ਹੋਇਆ ਤੇ ਜੇਕਰ ਇਕ ਕੌਮ ਦੂਜੀ ਨੂੰ ਗੁਲਾਮ ਬਨਾਣਾ ਛੱਡ ਭੀ ਦੇਵੇ ਤੇ ਇਹ ਅਮੀਰਾਂ ਦੀ ਗੁਲਾਮੀ ਦਾ ਸਿਲਸਿਲਾ ਕਾਇਮ ਰਹੇ ਤਾਂ ਭੀ ਜੰਗ ਦਾ ਖ਼ਤਰਾ ਹੈ। ਜੰਗ ਦਾ ਖ਼ਤਰਾ ਕਿਸ ਤਰ੍ਹਾਂ ਮਿਟ ਸਕਦਾ ਹੈ ਇਹ ਅਸੀਂ ਅੱਗੇ ਚੱਲ ਕੇ ਦੱਸਾਂਗੇ।

### *ਅਯਾਸ਼ੀ ਦਾ ਖ਼ਤਰਾ*

ਜੇਕਰ ਇਹ ਮਾਲੀ ਖ਼ਤਰਾ ਤੇ ਜੰਗ ਦਾ ਖ਼ਤਰਾ ਦੋਵੇਂ ਭੀ ਟਲ ਜਾਣ ਤਾਂ ਭੀ ਇਸ ਤਹਜ਼ੀਬ ਵਿਚ ਇਕ ਹੋਰ ਬੜਾ ਭਾਰੀ ਖ਼ਤਰਾ ਹੈ, ਜੋ ਇਸ ਨੂੰ ਤਬਾਹ ਕਰਕੇ ਹੀ ਰਹੇਗਾ, ਉਹ ਖ਼ਤਰਾ ਇਸ ਤਹਜ਼ੀਬ ਵਿਚ ਆਯਾਸ਼ੀ ਦਾ ਪ੍ਰਚਾਰ ਹੈ। ਜੋ ਕਾਢ ਕੱਢੀ ਜਾਂਦੀ ਹੈ, ਇਸ ਲਈ ਕਿ ਇਸ ਨਾਲ ਆਰਾਮ ਵਧੇ। ਭਾਵੇਂ ਆਰਾਮ ਤਾਂ ਨਹੀਂ ਵਧਿਆ ਪਰ ਇਸ ਤਰ੍ਹਾਂ ਰੋਜ਼ ਆਰਾਮ ਦੇ ਮਗਰ ਦੌੜਿਆਂ ਆਰਾਮ ਦੀ ਖਾਹਿਸ਼ ਜ਼ਰੂਰ ਵਧ ਗਈ ਹੈ। ਮੁਹੱਬਤ ਤੇ ਫਰਜ਼ ਦਾ ਖ਼ਿਆਲ ਤਾਂ ਉਕੇ ਉੱਡਦੇ ਹੀ ਜਾਂਦੇ ਹਨ। ਸਿਰਫ਼ ਆਪਣੀ ਐਸ਼ ਦਾ ਖ਼ਿਆਲ ਵਾਧੇ ਉੱਤੇ ਹੈ। ਜੇਕਰ ਇਸ ਐਸ਼ ਦੇ ਖ਼ਤਰੇ ਦਾ ਅੰਦਾਜ਼ਾ ਲਾਣਾ ਹੋਵੇ ਤਾਂ ਯੂਰਪ ਉੱਤੇ ਨਜ਼ਰ ਮਾਰੋ ਤੇ ਖ਼ਾਸ ਕਰਕੇ ਫ਼ਰਾਂਸ ਵੱਲ ਦੇਖੋ। ਫ਼ਰਾਂਸ ਵਿਚ ਮਰਦ ਤੇ ਜਨਾਨੀਆਂ ਇਤਨੀਆਂ ਐਸ਼-ਪਸੰਦ ਹੋ ਗਈਆਂ ਹਨ ਕਿ ਉਨ੍ਹਾਂ ਔਲਾਦ ਹੋਣੀ ਹੀ ਬੰਦ ਕਰ ਦਿੱਤੀ ਹੈ। ਨਤੀਜਾ ਇਹ ਹੋਇਆ ਕਿ ਫ਼ਰਾਂਸ ਦੀ ਆਬਾਦੀ ਘੱਟ ਹੋ ਰਹੀ ਹੈ, ਫ਼ਰਾਂਸੀ ਸਰਕਾਰ ਨੇ ਬੱਚੇ ਪੈਦਾ ਕਰਨ ਦਾ ਇਨਾਮ ਰੱਖਿਆ ਹੋਇਆ ਹੈ ਤੇ ਜੋ ਮਰਦ ਵਿਆਹ ਨਾ ਕਰਨ ਉਨ੍ਹਾਂ ਉੱਤੇ ਟੈਕਸ ਲਾ ਦਿੱਤਾ ਹੈ। ਇਹਨਾਂ ਤਰਲਿਆਂ ਨਾਲ ਫਰਾਂਸ ਦੀ ਅਬਾਦੀ ਵਿਚ ਘਾਟਾ ਹੀ ਪੈਂਦਾ ਜਾ ਰਿਹਾ ਹੈ। ਜੇਕਰ ਇਹ ਤਹਜ਼ੀਬ ਹੋਰ ਵਧੀ ਤਾਂ ਨਾ ਸਿਰਫ਼ ਫ਼ਰਾਂਸ ਦਾ ਹੀ ਇਹ ਹਾਲ ਹੋਵੇਗਾ, ਸਗੋਂ ਸਾਰੀ ਦੁਨੀਆਂ ਹੀ ਇਸ ਅਯਾਸ਼ੀ ਕਰਕੇ ਤਬਾਹ ਹੋ ਜਾਣੀ ਹੈ।

✡ ✡ ✡

# ਨਿਰੋਲ ਧਾਰਮਿਕ ਕੌਣ ਹੈ ?

ਅੱਜ-ਕਲ੍ਹ ਲੋਕਾਂ ਨੇ ਇਕ ਪੜਦਾ ਬਣਾਇਆ ਹੋਇਆ ਹੈ। ਜਿਸ ਕੰਮ ਵਿਚ ਸਰਕਾਰ ਨਾਲ ਟਾਕਰਾ ਹੁੰਦਾ ਹੋਵੇ, ਉਸ ਨੂੰ ਰਾਜਸੀ ਤੇ ਇਸ ਵਾਸਤੇ ਧਰਮੋਂ ਬਾਹਰਾ ਕੰਮ ਕਹਿ ਦੇਂਦੇ ਹਨ। ਡਰਦਿਆਂ ਅਗਾਹਾਂ ਹੋਣ ਦਾ ਹੀਆ ਪੈਦਾ ਹੋਵੇ ਤੇ ਚੌਧਰੀ ਬਣਨ ਦਾ ਦਿਲ ਕਰਦਾ ਹੋਵੇ ਤਾਂ ਇਹ ਨੁਸਖਾ ਠੀਕ ਹੈ। ਜੋ ਪੰਥ ਸੇਵਕ ਧਰਮ, ਦੇਸ਼ ਜਾਂ ਕੌਮ ਲਈ ਕੁਰਬਾਨ ਹੋ ਜਾਣ, ਜਾਂ ਹੋਣ ਨੂੰ ਤਿਆਰ ਹੋਣ ਤਾਂ ਉਹਨਾਂ ਨੂੰ ਤਾਂ ਗਰਮ ਧੜੇ ਦੇ ਕਹਿ ਕੇ ਦੁਰਕਾਰ ਦਿੱਤਾ ਤੇ ਆਪ "ਨਿਰੋਲ ਧਾਰਮਿਕ" ਬਣ ਗਿਆ।

ਕੀ ਧਰਮ ਸਾਡੇ ਜੀਵਨ ਦੇ ਹਰ ਅੰਗ ਵਿਚ ਨਹੀਂ ਹੈ ? ਕੀ ਕੋਈ ਅਜੇਹਾ ਕੰਮ ਹੈ ਜੋ ਧਰਮ ਤੋਂ ਬਾਹਰ ਹੋ ਸਕਦਾ ਹੈ ? ਧਰਮ ਤਾਂ ਸਾਡੀ ਆਤਮਕ ਤੇ ਮਾਨਸ਼ਕ ਦਸ਼ਾ ਦਾ ਨਾਮ ਹੈ। ਮਨ ਜਾਂ ਆਤਮਾ ਖਿਆਲ ਦੇ ਇਕੱਠ ਨੂੰ ਕਹਿੰਦੇ ਹਨ। ਇਸ ਵਾਸਤੇ ਪਵਿੱਤਰ ਖਿਆਲ ਜਾਂ ਪਵਿੱਤਰ ਆਤਮਾ ਹੋਣਾ ਇਕੋ ਗੱਲ ਹੈ। ਜਿਸ ਆਦਮੀ ਦੀ ਆਤਮਾ ਜਾਂ ਖ਼ਿਆਲ ਪਵਿੱਤਰ ਹਨ, ਉਹ ਹਰ ਕੰਮ ਉਨ੍ਹਾਂ ਖ਼ਿਆਲਾਂ ਅਨੁਸਾਰ ਹੀ ਕਰੇਗਾ ਤੇ ਜੇ ਦੁਕਾਨਦਾਰਾ ਹੈ ਤਾਂ ਇਕ ਜ਼ਬਾਨ, ਸੱਚਾ ਤੇ ਪੂਰੇ ਤੋਲ ਬੋਲ ਵਾਲਾ ਹੋਵੇਗਾ, ਜੇ ਜ਼ਿਮੀਂਦਾਰ ਹੈ ਤਾਂ ਨਾਂ ਕਿਸੇ ਦੀ ਵੱਟ ਪੁੱਟੇਗਾ ਤੇ ਨਾ ਕਿਸੇ ਦੇ ਪੱਠੇ ਚੁੱਕੇਗਾ, ਜੇ ਗ੍ਰੰਥੀ ਹੈ ਤਾਂ ਨਿਰਲੋਭ ਹੋ ਕੇ ਗੁਰੂ ਸਾਹਿਬ ਦੀ ਸੇਵਾ ਕਰੇਗਾ ਤੇ ਦਾਨੀਆਂ ਦੇ ਹੱਥ ਵੰਨੇ ਨਹੀਂ ਵੇਖੇਗਾ ਤੇ ਜੇ ਉਪਦੇਸ਼ਕ ਹੈ ਤਾਂ ਤਨੋਂ-ਮਨੋਂ ਸਿੱਖੀ ਦੇ ਪ੍ਰਚਾਰ ਵਿਚ ਲੱਗੇਗਾ ਤੇ ਰੁਪਏ ਲੈਣ ਦਾ ਧਿਆਨ ਨਹੀਂ ਕਰੇਗਾ।

ਸਾਡੇ ਖ਼ਿਆਲ ਵਿਚ ਤਾਂ ਸਾਡੇ ਕੰਮ ਤੋਂ ਹੀ ਪੈਦਾ ਹੁੰਦੇ ਹਨ। ਅਜ਼ਬ ਸਿਲਸਿਲਾ ਹੈ। ਖ਼ਿਆਲਾ ਤੋਂ ਕੰਮ ਤੇ ਕੰਮਾਂ ਤੋਂ ਖ਼ਿਆਲ ਪੈਦਾ ਹੁੰਦੇ ਹਨ। ਕੋਈ ਕੰਮ ਅਜੇਹਾ ਨਹੀਂ ਹੈ ਜੋ ਸਾਡੇ ਖ਼ਿਆਲਾਂ ਉੱਤੇ ਅਸਰ ਨਾ ਪਾਂਦਾ ਹੋਵੇ ਤੇ ਕੋਈ ਖ਼ਿਆਲ ਅਜਿਹਾ ਨਹੀਂ ਹੈ ਜੋ ਸਾਡੇ ਕੰਮ ਉਤੇ ਅਸਰ ਨਾ ਪਾਂਦਾ ਹੋਵੇ। ਸਾਡਾ ਬੈਠਣਾ-ਉਠਣਾ, ਸਾਡਾ ਚਲਣਾ-ਫਿਰਨਾ, ਸਾਡਾ ਖਾਣਾ-ਪੀਣਾ, ਸਾਡਾ ਸੋਣਾ-ਜਾਗਣਾ, ਸਾਡਾ ਇਕ ਉਂਗਲ ਹਿਲਾਣਾ, ਜਾਂ ਇਕ ਵਾਲ ਨੂੰ ਭੀ ਅੱਗੇ-ਪਿੱਛੇ ਕਰਨਾ ਸਾਡੇ ਖਿਆਲਾਂ ਉਤੇ ਅਸਰ ਪਾਏ ਬਿਨਾਂ ਨਹੀਂ ਰਹਿ ਸਕਦਾ। ਕੋਈ ਨਿੱਕੇ ਤੋਂ ਨਿੱਕਾ ਕੰਮ ਦੁਨੀਆਂ ਵਿਚ ਅਜਿਹਾ ਨਹੀਂ ਹੋ ਸਕਦਾ, ਜੋ ਸਾਡੇ ਖ਼ਿਆਲਾਂ ਨੂੰ ਚੰਗਾ ਜਾਂ ਮੰਦਾ ਨਾ ਕਰਦਾ ਹੋਵੇ। ਇਸ ਵਾਸਤੇ ਹਰ ਇਕ ਨਿੱਕੇ ਤੋਂ ਨਿੱਕਾ ਕੰਮ ਸਾਡੇ ਖ਼ਿਆਲਾਂ ਨੂੰ ਪਵਿੱਤਰ ਜਾਂ ਅਪਵਿੱਤਰ ਕਰਨ ਕਰਕੇ ਸਾਡੇ ਮਨ (ਜੋ ਖਿਆਲਾਂ ਦੇ ਇਕੱਠ ਦਾ ਦੂਜਾ ਨਾਂ

ਹੈ) ਨੂੰ ਪਵਿੱਤਰ ਯਾ ਅਪਵਿੱਤਰ ਕਰਦਾ ਹੈ। ਜਾਂ ਇਉਂ ਕਹੋ ਕਿ ਹਰ ਇਕ ਛੋਟੇ ਤੋਂ ਛੋਟਾ ਕੰਮ ਸਾਨੂੰ ਧਰਮ ਵਿਚ ਅਗਾਹਾਂ ਜਾਂ ਪਿਛਾਹਾਂ ਕਰਦਾ ਹੈ। ਜਿਸ ਦਾ ਇਹ ਭਾਵ ਨਿਕਲਿਆ ਕਿ ਦੁਨੀਆਂ ਵਿਚ ਕੋਈ ਅਜੇਹਾ ਕੰਮ ਨਹੀਂ ਹੈ ਜੋ (ਸਾਡੇ ਮਨ ਉੱਤੇ ਅਸਰ ਪਾਨ ਦੇ ਕਾਰਣ) ਧਰਮ ਤੋਂ ਬਾਹਰ ਕਹਿ ਸਕਦੇ ਹਾਂ। ਹੋਰ ਸਪਸ਼ਟ ਕਰਨ ਲਈ ਅਸੀਂ ਇਹ ਮਸ਼ਾਲ ਲੈਂਦੇ ਹਨ ਕਿ ਇਕ ਆਦਮੀ ਦੋ ਘੜੀਆਂ ਚੁੱਪ ਕਰਕੇ ਮੰਜੇ ਉੱਤੇ ਲੇਟ ਰਹਿੰਦਾ ਹੈ। ਉਸ ਦਾ ਇਸ ਤਰ੍ਹਾਂ ਲੇਟਣ ਜਾਂ ਤਾਂ ਉਸ ਦੇ ਥੱਕੇ ਹੋਏ ਸਰੀਰ ਨੂੰ ਠੀਕ ਕਰੇਗਾ ਤੇ ਜਾਂ ਜੇ ਉਹ ਸੁਸਤੀ ਨਾਲ ਲੇਟਿਆ ਹੈ ਤਾਂ ਉਸ ਦੇ ਸਰੀਰ ਤੇ ਮਨ ਵਿਚ ਹੋਰ ਸੁਸਤੀ ਵਧਾਵੇਗਾ। ਉਸ ਦਾ ਥਕਾਨ ਤੋਂ ਖਾਲੀ ਸਰੀਰ ਉਸ ਦੇ ਅੱਗੇ ਦੇ ਹਰ ਇਕ ਕੰਮ ਉੱਤੇ ਅਸਰ ਪਾਏਗਾ। ਮਤਲਬ ਇਹ ਕਿ ਇਸ ਤਰ੍ਹਾਂ ਚੁੱਪ ਕਰਕੇ ਲੇਟ ਰਹਿਣਾ ਭੀ ਧਰਮ ਤੋਂ ਬਾਹਰ ਨਹੀਂ ਹੋ ਸਕਦਾ। ਫਿਰ "ਨਿਰੋਲ ਧਾਰਮਿਕ" ਦਾ ਕੀ ਭਾਵ ਨਿਕਲਿਆ ? ਜਦ ਸਾਡਾ ਕੋਈ ਕੰਮ ਭੀ ਧਰਮ ਉੱਤੇ ਅਸਰ ਪਾਏ ਬਿਨਾਂ ਨਹੀਂ ਰਹਿ ਸਕਦਾ ਤਾਂ ਹਰ ਇਕ ਕੰਮ ਭੀ ਕਰਨ ਲੱਗਿਆਂ ਸਾਨੂੰ ਵੇਖ ਲੈਣਾ ਚਾਹੀਦਾ ਹੈ ਕਿ ਇਹ ਸਾਡੀ ਧਾਰਮਿਕ ਉਨਤੀ ਕਰੇਗਾ ਕਿ ਨਹੀਂ। ਜੇ ਉਨਤੀ ਕਰੇਗਾ ਤਾਂ ਇਹ ਕੰਮ ਧਾਰਮਿਕ ਹੈ ਤੇ ਜੇ ਨਹੀਂ ਤਾਂ ਇਹ ਕੰਮ ਧਰਮ ਵਿਰੁੱਧ ਹੈ। ਨਿਰੋਲ ਧਾਰਮਿਕ ਲਫ਼ਜ਼ ਉਹਨਾਂ ਲੋਕਾਂ ਦਾ ਘੜਿਆ ਹੋਇਆ ਹੈ। ਜੋ ਧਰਮ ਦੀ ਆੜ ਵਿਚ ਆਪਣੇ ਸਰੀਰ ਨੂੰ ਸੇਵਾ ਤੇ ਕੁਰਬਾਨੀ ਤੋਂ ਬਚਾਣਾ ਚਾਹੁੰਦੇ ਹਨ। ਜਿਸ ਕਿਸੇ ਨੇ ਮਾਫੀ ਮੰਗੀ ਹੋਵੇ ਜਾਂ ਮਾਫੀ ਮੰਗਣੀ ਹੋਵੇ, ਉਹ ਨਿਰੋਲ ਧਾਰਮਿਕ ਬਣ ਜਾਂਦਾ ਹੈ।

ਅਸੀਂ ਪੁਛਦੇ ਹਾਂ ਕਿ ਕਿਹੜਾ ਰਾਜਸੀ ਕੰਮ ਹੈ, ਜੋ ਸਿੱਖ ਧਰਮ ਅਨੁਸਾਰ ਨਹੀਂ ਹੈ ? ਜੇ ਕੋਈ ਅਜਿਹਾ ਕੰਮ ਹੈ ਤਾਂ ਸਿੱਖ ਨੂੰ ਉਸ ਦੇ ਨੇੜੇ ਨਹੀਂ ਜਾਣਾ ਚਾਹੀਦਾ। ਕੀ ਦੁੱਖੀਆਂ ਤੇ ਮਜ਼ਲੂਮਾਂ ਦੀ ਸੇਵਾ ਕਰਨੀ ਜਾਂ ਉਹਨਾਂ ਨੂੰ ਜ਼ੁਲਮ ਤੋਂ ਬਚਾਣਾ ਸਿੱਖ ਧਰਮ ਅਨੁਸਾਰ ਨਹੀਂ ਹੈ ? ਸਾਡੀ ਰਾਏ ਵਿਚ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਸ਼ਹੀਦੀ ਕੌਮ ਦੁੱਖੀਆਂ ਦੇ ਦੁਖ ਦੂਰ ਕਰਨ ਲਈ ਹੀ ਬਣਾਈ ਸੀ ਤੇ ਇਹ ਸੇਵਾ ਤੇ ਕੁਰਬਾਨੀ ਨਾ ਸਿਰਫ਼ ਸਾਡਾ ਧਰਮ ਹੀ ਹੈ, ਸਗੋਂ ਇਹ ਸਭ ਤੋਂ ਮੁੱਖ ਧਰਮ ਹੈ। ਜੇਕਰ ਹਕੂਮਤ ਨਾਲ ਝਗੜਾ ਕਰਨਾ ਜਾਂ ਲੜਨਾ (ਦੁਖੀਆਂ ਦੀ ਖ਼ਾਤਰ) ਨਿਰੋਲ ਧਾਰਮਿਕ ਨਹੀਂ ਹੈ ਤਾਂ ਗੁਰੂ ਤੇਗ ਬਹਾਦਰ ਜੀ ਦਾ ਹਿੰਦੂਆਂ ਦੀ ਖ਼ਾਤਰ ਸਿਰ ਦੇ ਦੇਣਾ ਤੇ ਫਿਰ ਗੁਰੂ ਗੋਬਿਦ ਸਿੰਘ ਜੀ ਦਾ ਹਿੰਦੂ ਮਜ਼ਲੂਮਾਂ ਲਈ ਜੰਗ ਕਰਨਾ ਕਿਸ ਤਰ੍ਹਾਂ ਧਾਰਮਿਕ ਹੋਇਆ ਤੇ ਜੇ ਗੁਰੂ ਸਾਹਿਬਾਨ ਦੇ ਕੰਮ ਭੀ ਨਿਰੋਲ ਧਾਰਮਿਕ ਨਹੀਂ ਹਨ ਤਾਂ ਅਜਿਹੇ ਨਿਰੋਲ ਧਰਮ ਵਾਲਿਆਂ ਨੂੰ ਸਾਡਾ ਦੂਰੋਂ ਹੀ ਸਲਾਮ ਹੋਵੇ। ਅਜਿਹੇ ਨਿਰੋਲ ਧਰਮੀਆਂ ਦੇ ਲਾਗੇ ਜਾਣਾ ਭੀ ਸਿੱਖ ਲਈ ਪਾਪ ਹੈ।

ਅੰਤ ਵਿਚ ਅਸੀਂ ਨਿਰੋਲ ਧਰਮੀਆਂ ਦੇ ਅੱਗੇ ਬੇਨਤੀ ਕਰਦੇ ਹਾਂ ਕਿ ਜੇ ਤੁਹਾਡੇ ਵਿਚ ਸੇਵਾ ਕੁਰਬਾਨੀਆਂ ਦੀ ਹਿੰਮਤ ਨਹੀਂ ਤਾਂ ਠੱਪੇ ਹੀ ਰਹੋ। ਨਿਰੀਆਂ ਥੋਥੀਆਂ ਗੱਲਾਂ ਬਣਾ ਕੇ ਆਪਣੇ ਆਪ ਨੂੰ ਵੱਡਾ ਦੱਸਣ ਦਾ ਤਨ ਨਾ ਕਰੋ। ਆਪ ਦਾ

ਇਹ ਨਿਰੋਲ ਧਰਮ ਨਿਰੋਲ ਪਖੰਡ ਹੈ। ਮੂੰਹੋ ਗੱਲਾਂ ਸੋਹਣੀਆਂ ਬਣਾਣੀਆਂ ਤੇ ਕੋਈ ਸੇਵਾ ਜਾਂ ਕੁਰਬਾਨੀਆਂ ਨਾ ਕਰਨਾ ਪਖੰਡ ਨਹੀਂ ਤਾਂ ਹੋਰ ਕੀ ਹੈ ?

ਭਾਈ ਗੁਰਦਾਸ ਜੀ ਕਹਿੰਦੇ ਹਨ :

"ਗਾਏ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦੁ
ਗੁਰ ਉਪਦੇਸੁ ਗਹਿ ਜਉ ਜਉ ਨ ਕਮਾਈਐ ॥੪੩੯॥

ਇਸ ਤਰ੍ਹਾਂ ਨਾਲ ਹਰ ਇਕ ਨੇਕੀ ਦੇ ਕੰਮ ਨੂੰ ਪਖੰਡੀ ਲੋਕੀਂ ਪਖੰਡ ਲਈ ਵਰਤਦੇ ਹਨ। ਬਾਣੀ ਪੜਨਾ ਪਾਠ ਕਰਨਾ, ਭਜਨ ਕਰਨਾ ਆਦਿ ਸਭ ਨੇਕ ਕੰਮ ਹਨ, ਪਰ ਜੇਕਰ ਇਹ ਸਾਡੇ ਖ਼ਿਆਲਾਂ ਅਥਵਾ ਮਨ ਨੂੰ ਸੁਧ ਨਹੀਂ ਕਰਦੇ ਤਾਂ ਇਹ ਭੀ ਪਖੰਡ ਹਨ ਤੇ ਪਖੰਡੀ ਲੋਕ ਇਸ ਨੂੰ ਪਖੰਡ ਲਈ ਵਰਤ ਰਹੇ ਹਨ। ਕੀ ਤੁਸਾਂ ਕਦੇ ਵੱਡੇ-ਵੱਡੇ ਠੱਗ ਲੰਮੇ ਪਾਠ ਕਰਦੇ ਨਹੀਂ ਵੇਖੇ। ਇਸ ਵਾਸਤੇ ਅਸੀਂ ਚਾਹੁੰਦੇ ਹਾਂ ਕਿ ਲੋਕੀਂ ਨਿਰੋਲ ਧਾਰਮਕ ਲੋਕਾਂ ਤੋਂ ਜੋ ਸੇਵਾ ਤੇ ਕੁਰਬਾਨੀ ਨਹੀਂ ਕਰ ਸਕਦੇ ਅਥਵਾ ਕਿਸੇ ਦੁਖੀ ਦਾ ਦੁਖ ਆਪਣੇ ਉੱਤੇ ਨਹੀਂ ਝਲ ਸਕਦੇ, ਤੋਂ ਬਚਣ, ਕਿਉਂਕਿ ਇਹਨਾਂ ਦੇ ਲਫ਼ਜ਼ ਮੈਲੇ ਤੇ ਮਨ ਕਾਲੇ ਹੁੰਦੇ ਹਨ ਤੇ ਮਹਾਤਮਾਂ ਵਾਲੀਆਂ ਗੱਲਾਂ ਬਣਾ ਲੈਂਦੇ ਹਨ ਪਰ ਕਰਤੂਤਾਂ ਇਹਨਾਂ ਦੀਆਂ ਪਾਪੀਆਂ ਵਾਲੀਆਂ ਹੋਇਆ ਕਰਦੀਆਂ ਹਨ।

✡ ✡ ✡

# ਸ਼ਾਂਤਮਈ ਬਹਾਦਰੀ ਕਿ ਬੁਜ਼ਦਿਲੀ

ਸ਼ਾਂਤਮਈ ਰਹਿਣ ਦਾ ਭਾਵ ਹੈ ਕਿ ਬਦਲਾ ਲੈਣ ਦੀ ਹਿੰਮਤ ਹੁੰਦਿਆਂ ਹੋਇਆ ਵੀ ਨਾ ਲਿਆ ਜਾਵੇ, ਜਾਂ ਜਾਣ-ਬੁਝ ਕੇ ਆਪਣੇ ਉੱਤੇ ਦੁਖ ਝੱਲਿਆ ਜਾਵੇ। ਇਹ ਸ਼ਾਂਤਮਈ ਨਹੀਂ ਹੈ ਕਿ ਡਰ ਕੇ ਆਦਮੀ ਚੁੱਪ ਕਰ ਜਾਵੇ ਜਾਂ ਦੂਜੇ ਨੂੰ ਤਕੜਾ ਵੇਖ ਕੇ ਉਸ ਪਾਸੋਂ ਹੱਥ ਚੁੱਕਿਆ ਜਾ ਹੀ ਨਾ ਸਕੇ। ਇਹੋ ਜਿਹੇ ਸ਼ਾਂਤਮਈ ਤਾਂ ਸਭ ਕਮਜ਼ੋਰ ਤੇ ਕਾਇਮ ਹੋਇਆ ਕਰਦੇ ਹਨ। ਸ਼ਾਂਤਮਈ ਰਹਿ ਕੇ ਦੁਖ ਝੱਲਣਾ ਜਾਂ ਆਪ ਦੁਖ ਆਪਣੇ ਉੱਤੇ ਲਿਆਉਣਾ ਤਾਂ ਬਹਾਦਰੀ ਹੈ ਪਰ ਡਰ ਕੇ ਦਬਕ ਜਾਣਾ ਕਾਇਰਪੁਣਾ ਹੈ। ਗੁਰੂ ਤੇਗ਼ ਬਹਾਦਰ ਜੀ ਦਾ ਆਪਣੇ ਉੱਤੇ ਜਾਣ-ਬੁਝ ਕੇ ਕਸ਼ਟ ਲਿਆਉਣਾ ਬਹਾਦਰੀ ਸੀ ਪਰ ਅਸੀਂ ਰੋਜ਼ ਬੁਜ਼ਦਿਲਾਂ ਨੂੰ ਡਾਢਿਆਂ ਪਾਸੋਂ ਮਾਰ ਖਾਂਦੇ ਤੇ ਹੱਥ ਜੋੜਦੇ ਵੇਖਦੇ ਹਾਂ। ਇਸ ਵਾਸਤੇ ਦੁਖ ਝੱਲਣਾ ਜਾਂ ਦੂਜੇ ਦੀ ਜ਼ਿਆਦਤੀ ਝੱਲਣਾ ਉਹੋ ਹੀ ਬਹਾਦਰੀ ਹੈ ਕਿ ਜੋ ਜਾਣ-ਬੁਝ ਕੇ ਆਪਣੇ ਉੱਤੇ ਲਿਆਂਦਾ ਜਾਵੇ ਜਾਂ ਤਾਕਤ ਹੁੰਦਿਆਂ ਨਾ ਵਰਤੀ ਜਾਵੇ। ਭਾਈ ਗੁਰਦਾਸ ਜੀ ਕਹਿੰਦੇ ਹਨ:

ਹਉ ਤਿਸੁ ਵਿਟਹੁ ਵਾਰਿਆ ਹੋਦੈ ਤਾਣਿ ਜੁ ਹੋਇ ਨਿਤਾਣਾ।

(ਵਾਰ ੧੨/੫)

ਡਰ ਕੇ ਹੱਥ ਨਾ ਚੁੱਕਣ ਨਾਲੋਂ ਤਾਂ ਲੜ ਮਰਨਾ ਬਹਾਦਰੀ ਹੈ। ਅੱਵਲ ਦਰਜ਼ੇ ਦੀ ਬਹਾਦਰੀ ਸ਼ਾਂਤ ਰਹਿ ਕੇ ਆਪਣੇ ਉੱਤੇ ਹੱਸਦੇ-ਹੱਸਦੇ ਦੁਖ ਝੱਲਣਾ ਹੈ, ਪਰ ਇਸ ਤੋਂ ਉਤਰ ਕੇ ਨਾ ਡਰਨਾ ਤੇ ਨਾ ਦਬਕਣਾ ਤੇ ਬਹੁਤ ਜ਼ੋਰ ਵਾਲੇ ਨਾਲ ਟੱਕਰ ਕੇ ਮਰ ਜਾਣਾ ਭੀ ਬਹਾਦਰੀ ਹੈ ਡਰ ਕੇ ਚੁੱਪ ਕਰ ਰਹਿਣਾ ਤੇ ਸ਼ਾਂਤਮਈ ਬਣ ਬਹਿਣਾ ਕਾਇਰਪੁਣਾ ਹੈ।

ਅਸੀਂ ਹੱਸ-ਹੱਸ ਕੇ ਦੁਖ ਝੱਲਣ ਨੂੰ ਸਭ ਤੋਂ ਵੱਡੀ ਬਹਾਦਰੀ ਇਸ ਕਰਕੇ ਕਹਿੰਦੇ ਹਾਂ ਕਿ ਜੋ ਇਹ ਕਰ ਸਕਦਾ ਹੈ, ਉਸ ਵਾਸਤੇ ਹੋਰ ਕਿਸੇ ਕਿਸਮ ਦੀ ਬਹਾਦਰੀ ਕਰਨਾ, ਔਖਾ ਨਹੀਂ ਹੈ। ਤਲਵਾਰ ਉਹ ਨਹੀਂ ਚਲਾ ਸਕਦਾ ਜੋ ਤਲਵਾਰ ਆਪਣੀ ਗਰਦਨ ਉੱਤੇ ਪੈਣੋਂ ਡਰੇ, ਜੰਗ ਉਹ ਨਹੀਂ ਲੜ ਸਕਦਾ ਜੋ ਆਪ ਮੌਤ ਤੋਂ ਡਰੇ ਤੇ ਸੋਟਾ ਦੂਜੇ ਨੂੰ ਉਹ ਨਹੀਂ ਮਾਰ ਸਕਦਾ ਜੋ ਆਪ ਸੋਟਾ ਖਾਣੋਂ ਕੰਬੇ। ਜੋ ਆਦਮੀ ਤਲਵਾਰ ਅੱਗੇ ਗਰਦਨ ਖੁਸ਼ੀ ਨਾਲ ਰੱਖ ਸਕਦਾ ਹੈ, ਜੋ ਸਿੱਧਾ ਹੋ ਕੇ ਛਾਤੀ ਵਿਚ ਗੋਲੀ ਖਾ ਸਕਦਾ ਹੈ ਤੇ ਜੋ ਸੋਟੇ ਖਾ ਕੇ ਬੇਹੋਸ਼ ਹੁੰਦਿਆਂ ਭੀ ਹੱਸ-ਹੱਸ ਕੇ ਜੈਕਾਰੇ ਗਜ਼ਾ ਸਕਦਾ ਹੈ, ਉਸ ਵਾਸਤੇ ਕਿਹੜਾ ਡਰ ਬਾਕੀ ਰਹਿ ਗਿਆ। ਜੋ ਆਪਣੇ

ਉੱਤੇ ਜੁ ਸੋਟੇ ਖਾ ਸਕਦਾ ਹੈ ਉਹ ਚਲਾਅ ਭੀ ਸਕਦਾ ਹੈ। ਸੋਟਾ ਚਲਾਣ ਤੋਂ ਡਰਦਾ ਹੈ ਜੋ ਸੋਟੇ ਦੀ ਮਾਰ ਝੱਲਣੋਂ ਡਰੇ। ਇਸ ਤਰ੍ਹਾਂ ਗੋਲੀ ਉਹ ਨਹੀਂ ਚਲਾ ਸਕਦਾ ਜੋ ਆਪ ਮੌਤੋਂ ਡਰੇ। ਜਿਸ ਨੂੰ ਮੌਤ ਦੇ ਦੁਖ ਦਾ ਡਰ ਨਹੀਂ ਹੈ, ਉਸ ਲਈ ਕਿਸੇ ਉੱਤੇ ਵਾਰ ਕਰਨਾ ਕਿਹੜਾ ਔਖਾ ਹੈ। ਜੋ ਮਰ ਸਕਦਾ ਹੈ, ਉਹ ਮਾਰ ਸਕਦਾ ਹੈ, ਉਹ ਮਾਰ ਭੀ ਸਕਦਾ ਹੈ। ਜੋ ਦੁਖ ਝੱਲ ਸਕਦਾ ਹੈ ਉਸ ਲਈ ਦੂਜੇ ਉੱਤੇ ਵਾਰ ਕਰਨਾ ਔਖਾ ਨਹੀਂ ਹੈ। ਜਿਸ ਨੇ ਆਪਣੀ ਜਾਨ ਤਲੀ ਉੱਤੇ ਰੱਖ ਲਈ ਤੇ ਆਪਣੇ ਸੁਖ ਤਿਆਗ ਦਿੱਤੇ, ਉਸ ਵਾਸਤੇ ਲੱਖਾਂ ਦੇ ਸਾਹਮਣੇ ਇਕੱਲਿਆਂ ਹੀ ਡਟ ਜਾਣਾ ਬਿਲਕੁਲ ਔਖਾ ਨਹੀਂ। ਇਸ ਵਾਸਤੇ ਅਸੀਂ ਕਹਿੰਦੇ ਹਾਂ ਕਿ ਸ਼ਾਂਤਮਈ ਰਹਿਣ ਦੀ ਬਹਾਦਰੀ ਵਿਚ ਹੋਰ ਹਰ ਤਰ੍ਹਾਂ ਦੀ ਬਹਾਦਰੀ ਆ ਜਾਂਦੀ ਹੈ ਤੇ ਇਸ ਕਰਕੇ ਸ਼ਾਂਤਮਈ ਰਹਿ ਕੇ ਅੰਗ-ਅੰਗ ਕਟਾ ਦੇਣ ਨਾਲੋਂ ਵਧਾ ਕੇ ਬਹਾਦਰ ਦੁਨੀਆਂ ਵਿਚ ਦੂਜਾ ਕੋਈ ਨਹੀਂ ਹੋ ਸਕਦਾ ਪਰ ਇਹ ਅਸੀਂ ਕਦੇ ਨਹੀਂ ਕਿਹਾ ਕਿ ਡਰਦੇ ਚੁੱਪ ਰਹੋ ਤੇ ਇਸ ਦਾ ਨਾਮ ਸ਼ਾਂਤਮਈ ਰੱਖ ਲਵੋ। ਹਾਂ ਸ਼ਾਂਤਮਈ ਰਹਿ ਕੇ ਦੁਖ ਝੱਲਣਾ ਇਕ ਤਰ੍ਹਾਂ ਦਾ ਤਪ ਹੈ ਜੋ ਸਾਡੇ ਮਨ ਨੂੰ ਮਜ਼ਬੂਤ ਕਰਦਾ ਹੈ ਤੇ ਸਾਡੀ ਆਤਮਿਕ ਸ਼ਕਤੀ ਨੂੰ ਵਧਾਂਦਾ ਹੈ। ਇਸ ਵਾਸਤੇ ਸ਼ਾਂਤਮਈ ਰਹਿ ਕੇ ਦੁਖ ਝੱਲਣਾ ਨਾ ਸਿਰਫ਼ ਬਹਾਦਰੀ ਹੀ ਹੈ, ਸਗੋਂ ਇਹ ਬਹਾਦਰੀ ਪੈਦਾ ਭੀ ਕਰਦਾ ਹੈ। ਇਸ ਵਾਸਤੇ ਸ਼ਾਂਤਮਈ ਰਹਿ ਕੇ ਆਪਣੀ ਆਤਮਕ ਸ਼ਕਤੀ ਵਧਾਉ ਤੇ ਆਪਣੀ ਪੂਰੀ ਬਹਾਦਰੀ ਦਾ ਸਬੂਤ ਦਿਉ।

* * *

# ਖਾਲਸਾ ਜੀ ਦਾ ਖ਼ੂਨੀ ਜਨਮ ਦੂਜੀ ਵੇਰ

ਖਾਲਸੇ ਦਾ ਜਨਮ ਵੈਸਾਖੀ ਵਾਲੇ ਦਿਨ ਹੋਇਆ ਸੀ ਪਰ ਉਸ ਮਹਾਂ ਗੁਰੂ ਗੋਬਿੰਦ ਸਿੰਘ ਜੀ ਦੀ ਇੱਛਾ ਹੋਈ ਕਿ ਇਸ ਦਾ ਜਨਮ ਖ਼ੂਨ ਵਿਚ ਹੀ ਹੋਵੇ। ਜਿਸ ਕਰਕੇ ਉਨ੍ਹਾਂ ਨੇ ਪੰਜਾਂ ਸਿੰਘਾਂ ਦੇ ਸਿਰ ਮੰਗੇ ਸਨ ਤੇ ਉਨ੍ਹਾਂ ਦੀ ਥਾਂ ਪੰਜ ਬੱਕਰੇ ਝਟਕਾਏ ਸਨ। ਇਸ ਤਰ੍ਹਾਂ ਨਾਲ ਖਾਲਸਾ ਜੀ ਦਾ ਪਹਿਲਾ ਜਨਮ ਖ਼ੂਨ ਵਿਚ ਹੀ ਹੋਇਆ। ਨਤੀਜਾ ਇਹ ਹੋਇਆ ਕਿ ਜ਼ੁਲਮ ਦਾ ਨਾਸ਼ ਕਰਨ ਲਈ ਖਾਲਸਾ ਜੀ ਸਦੀਆਂ ਭਰ ਖ਼ੂਨ ਦੀ ਹੋਲੀ ਹੀ ਖੇਡਦਾ ਰਿਹਾ। ਆਖ਼ਰ ਜ਼ੁਲਮ ਦਾ ਨਾਸ਼ ਹੋਇਆ, ਪਰ ਖਾਲਸੇ ਨੇ ਖ਼ੂਨ ਦੀ ਹੋਲੀ ਖੇਡਣੋਂ ਬੰਦ ਨਾ ਕੀਤੀ ਤੇ ਆਪੋ ਵਿਚ ਹੀ ਟੱਕਰ ਪਏ, ਜਿਸ ਦਾ ਨਤੀਜਾ ਖਾਲਸਾ ਜੀ ਲਈ ਹਜਰ ਤੇ ਮੁੜ ਸੌਂ ਜਾਣਾ ਸੀ। ਖਾਲਸਾ ਸੁੱਤਾ ਭੀ ਅਜਿਹਾ ਕਿ ਮੌਤ ਨਾਲੋਂ ਭੀ ਭੈੜੇ ਹਾਲ ਹੋ ਗਿਆ। ਸਭ ਰੀਤਾਂ-ਰਸਮਾਂ ਬ੍ਰਾਹਮਣਾਂ ਦੀਆਂ ਲਈਆਂ ਤੇ ਇਹ ਹਾਲ ਹੋਇਆ ਕਿ ਹਿੰਦੂ ਦੇ ਸਿੱਖ ਵਿਚ ਕੋਈ ਫਰਕ ਨਹੀਂ ਰਿਹਾ ਜਿਸ ਕਰਕੇ ਸਾਰਾ ਤੇਜ਼ ਪ੍ਰਤਾਪ ਖ਼ਤਮ ਹੋ ਗਿਆ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਇਹ ਕਿਹਾ ਸੀ :

ਜਬ ਲਗ ਖਾਲਸਾ ਰਹੇ ਨਿਆਰਾ।
ਤਬ ਲਗ ਤੇਜ ਦੀਓ ਮੈਂ ਸਾਰਾ।
ਜਬ ਇਹ ਗਹੇ ਬਿਪ੍ਰਨ ਕੀ ਰੀਤ।
ਮੈਂ ਨ ਕਰੋਂ ਇਨ ਕੀ ਪ੍ਰਤੀਤ।

ਇਸ ਤਰ੍ਹਾਂ ਦੀ ਘੂਕ ਨੀਂਦ ਵਿਚ ਕਦੇ-ਕਦੇ ਲੰਮੇ ਸਾਹ ਭਾਵੇਂ ਖਾਲਸਾ ਲੈਂਦਾ ਰਿਹਾ ਪਰ ਅਸਲ ਜਾਗ, (ਜਿਸ ਨੂੰ ਅਸੀਂ ਦੂਜਾ ਜਨਮ ਕਹਾਂਗੇ ਜਿਸ ਤਰ੍ਹਾਂ ਕਿ ਪੰਜਾਬੀ ਮੁਹਾਵਰਾ ਹੈ) ਖਾਲਸੇ ਨੂੰ ਨਨਕਾਣੇ ਸਾਹਿਬ ਦੇ ਸਾਕੇ ਮਗਰੋਂ ਆਏ। ਖਾਲਸੇ ਦਾ ਦੂਜਾ ਜਨਮ ਭੀ ਇਸ ਤਰ੍ਹਾਂ ਖ਼ੂਨ ਵਿਚ ਹੀ ਹੋਇਆ। ਪਹਿਲੇ ਜਨਮ ਵੇਲੇ ਤਾਂ ਪੰਜ ਸਿੰਘ ਸਿਰ ਭੇਟ ਕਰਨ ਲਈ ਤਿਆਰ ਹੋਏ ਸਨ ਤੇ ਇਸ ਜ਼ੁਲਮ ਵੇਲੇ ਸਵਾ ਸੌ ਦੋ ਲਗਪਗ ਸਿੰਘਾਂ ਦਾ ਖ਼ੂਨ ਵੀਟ ਗਿਆ।

### *ਖ਼ੂਨੀਂ ਜਨਮ ਮਗਰੋਂ ਖ਼ੂਨੀ ਸਾਕੇ*

ਨਨਕਾਣੇ ਸਾਹਿਬ ਦੇ ਖ਼ੂਨੀ ਸਾਕੇ ਮਗਰੋਂ, ਨੌਕਰਸ਼ਾਹੀ ਨੇ ਸਾਡੇ ਉੱਤੇ ਅਤਿਆਚਾਰ ਸ਼ੁਰੂ ਕੀਤਾ, ਜਿਸ ਵਿਚ ਨੌਕਰਸ਼ਾਹੀ ਨੇ ਆਪਣੇ ਆਪ ਨੂੰ ਕਾਮਯਾਬ ਸਮਝਿਆ ਤੇ ਇਹ ਐਲਾਨ ਕਰ ਦਿੱਤਾ ਕਿ ਕਿਸੇ ਨਵੇਂ ਗੁਰਦੁਆਰਾ ਕਾਨੂੰਨ ਦੀ ਲੋੜ ਨਹੀਂ। ਉਧਰੋਂ ਹਿੰਦ ਸਰਕਾਰ ਨੇ ਭੀ ਪੰਜਾਬ ਸਰਕਾਰ ਨੂੰ ਅਕਾਲੀ ਲਹਿਰ

ਦੇ ਦਬਾ ਲੈਣ ਉੱਤੇ ਵਧਾਈ ਦਿੱਤੀ ਪਰ ਇਹ ਪੱਛਮੀ ਲੋਕ ਖਾਲਸਾ ਜੀ ਦੀ ਕੌਮੀ ਆਣ ਨੂੰ ਨਹੀਂ ਸਮਝ ਸਕਦੇ। ਇਨ੍ਹਾਂ ਨੇ ਆਪਣੇ ਵੱਲੋਂ ਗੁਰਦੁਆਰਾ ਸੁਧਾਰ ਲਹਿਰ ਕਮਜ਼ੋਰ ਕਰ ਦਿੱਤੀ ਤੇ ਅਖ਼ੀਰੀ ਖ਼ਾਤਮਾ ਕਰਨ ਲਈ ਦਰਬਾਰ ਸਾਹਿਬ ਦੀਆਂ ਚਾਬੀਆਂ ਭੀ ਸ਼੍ਰੋਮਣੀ ਕਮੇਟੀ ਪਾਸੋਂ ਖੋਹ ਲਈਆਂ। ਹੁਣ ਨੌਕਰਸ਼ਾਹੀ ਦੀ ਹੋਸ਼ ਠਿਕਾਣੇ ਲਿਆਂਦੀ ਗਈ ਕਿ ਇਸ ਤਰ੍ਹਾਂ ਨਾਲ ਸਿੱਖਾਂ ਨੂੰ ਹੱਥ ਪਾਣਾ ਸੌਖਾ ਨਹੀਂ ਹੈ। ਨੌਕਰਸ਼ਾਹੀ ਨੂੰ ਪੂਰੀ ਹੋਈ, ਪਰ ਉਸ ਦੇ ਮਨ ਵਿਚ ਅਰਮਾਨ ਰਹਿ ਗਿਆ। ਨੌਕਰਸ਼ਾਹੀ ਇਸ ਹਾਰ ਦਾ ਬਦਲਾ ਲੈਣ ਦੀ ਲੱਗੀ ਹੋਈ ਸੀ। ਇਸ ਵਾਸਤੇ ਉਨ੍ਹਾਂ ਦੋ ਮਹੀਨੇ ਮਗਰੋਂ ਹੀ ਜਥਿਆ ਦੀਆਂ ਫਹਰਿਸ਼ਤਾਂ ਬਣਾ ਕੇ ਥਾਂ-ਥਾਂ ਫ਼ੌਜੀ ਘਲ ਕੇ ਸਿੰਘਾਂ ਉੱਤੇ ਇਕੋ ਵਾਰ ਹੀ ਹੱਲਾ ਕਰ ਦਿੱਤਾ। ਇਸ ਹੱਲੇ ਨੂੰ ਨੌਕਰਸ਼ਾਹੀ ਨੇ ਕਾਮਯਾਬ ਸਮਝ ਕੇ ਫਿਰ ਗੁਰਦੁਆਰਾ ਬਿੱਲ ਵਾਪਸ ਕਰ ਲਿਆ ਪਰ ਅਜੇ ਨੌਕਰਸ਼ਾਹੀ ਨੂੰ ਤਸੱਲੀ ਨਹੀਂ ਸੀ ਹੋਈ, ਜਿਸ ਕਰਕੇ ਉਨ੍ਹਾਂ ਨੇ ਗੁਰੂ ਕੇ ਬਾਗ਼ ਵਿਚ ਸ਼੍ਰੋਮਣੀ ਕਮੇਟੀ ਨੂੰ ਉੱਕਾ ਹੀ ਤੋੜ ਦੇਣ ਦਾ ਯਤਨ ਕੀਤਾ, ਪਰ ਇਸ ਵਿਚ ਨੌਕਰਸ਼ਾਹੀ ਨੂੰ ਸਖ਼ਤ ਹਾਰ ਹੋਈ, ਪਰ ਇਸ ਢੀਠ ਨੌਕਰਸ਼ਾਹੀ ਨੇ ਪੈਂਤੜਾ ਬਦਲ ਲਿਆ ਹੈ ਤੇ ਬਾਹਰਵਾਲਾ ਜ਼ੁਲਮ ਜੇਹਲਾਂ ਅੰਦਰ ਕਰਨਾ ਸ਼ੁਰੂ ਕਰ ਦਿੱਤਾ ਹੈ, ਜਿਥੇ ਬੜੇ-ਬੜੇ ਅਨਰਥ ਹੋ ਰਹੇ ਹਨ। ਹੁਣ ਮਾਲੂਮ ਹੁੰਦਾ ਹੈ ਕਿ ਨੌਕਰਸ਼ਾਹੀ ਫਿਰ ਆਪਣੇ ਆਪ ਨੂੰ ਕਾਮਯਾਬ ਸਮਝ ਰਹੀ ਹੈ ਤੇ ਥੋੜ੍ਹੇ ਚਿਰ ਨੂੰ ਇਸ ਨੇ ਸ਼੍ਰੋਮਣੀ ਕਮੇਟੀ ਨੂੰ ਖ਼ਤਮ ਕਰਨ ਲਈ ਹਮਲਾ ਕਰਨਾ ਹੈ।

ਇਸੇ ਤਰ੍ਹਾਂ ਦੇ ਉਤਾਰ ਚੜ੍ਹਾ, ਖਾਲਸਾ ਜੀ ਉੱਤੇ ਸ਼ੁਰੂ ਤੋਂ ਹੁੰਦੇ ਆਏ ਹਨ ਪਰ ਇਹ ਸ਼ਹੀਦਾਂ ਦੀ ਕੌਮ ਜੋ ਖ਼ੂਨ ਵਿਚ ਹੀ ਜੰਮੀ ਪਲੀ ਹੈ। ਹਰ ਇਕ ਜ਼ੁਲਮ ਦਾ ਮੁਕਾਬਲਾ ਕਰ ਕੇ ਚੜ੍ਹਦੀ ਕਲਾ ਵਿਚ ਹੀ ਰਹੀ ਹੈ, ਤਾਂ ਸਾਨੂੰ ਆਸ ਹੈ ਕਿ ਵੈਸਾਖੀ ਵਾਲੇ ਦਿਨ ਜ਼ੁਲਮ ਨੂੰ ਨਾਸ਼ ਕਰਨ ਦਾ ਬਲ ਮੰਗਦੇ ਹੋਏ ਖਾਲਸਾ ਜੀ ਪ੍ਰਣ ਕਰਣਗੇ ਕਿ ਅਸਾਂ ਇਸ ਧਾਰਮਿਕ ਜ਼ੁਲਮ ਕੀਤੇ ਬਿਨਾਂ ਸ਼ਾਹ ਨਹੀਂ ਲੈਣਾ।

* * *

## ਗੁਰੂ ਕੇ ਬਾਗ਼ ਦੇ ਕੈਦੀ ਸਿੰਘ ਕਿਉਂ ਛੱਡੇ ਗਏ ਹਨ ?

ਜਰਮਨੀ ਦੇ ਮਸ਼ਹੂਰ ਵਜ਼ੀਰ ਬਿਸਮਾਰਕ ਨੇ ਜਦ ਆਪਣੇ ਇਕ ਦੂਤ ਨੂੰ ਅਮਰੀਕਾ ਭੇਜਣ ਦੀ ਸਲਾਹ ਕੀਤੀ, ਤਾਂ ਉਸ ਦੂਤ ਨੇ ਬਿਸਮਾਰਕ ਪਾਸੋਂ ਕੋਈ ਸਿੱਖਿਆ ਪੁੱਛੀ। ਬਿਸਮਾਰਕ ਨੇ ਕਿਹਾ ਕਿ "ਤੂੰ ਸਦਾ ਸੱਚ ਬੋਲੀਂ ਕਿਉਂਕਿ ਲੋਕਾਂ ਨੇ ਤਾਂ ਜੋ ਤੂੰ ਕਹਿਣਾ, ਉਸ ਨੂੰ ਝੂਠ ਹੀ ਮੰਨਣਾ ਹੈ ਤੇ ਜੇ ਤੂੰ ਸੱਚ ਬੋਲੇਂਗਾ ਤਾਂ ਲੋਕ ਉਸ ਉੱਤੇ ਯਕੀਨ ਨਹੀਂ ਕਰਨਗੇ ਤੇ ਧੋਖੇ ਵਿਚ ਆ ਜਾਣਗੇ।" ਇਸ ਤਰ੍ਹਾਂ ਨਾਲ ਚਾਲਾਕ ਬਿਸਮਾਰਕ ਨੇ ਆਪਣੇ ਦੂਤ ਨੂੰ ਸਚਾਈ ਰਾਹੀਂ ਦੁਨੀਆਂ ਨੂੰ ਧੋਖਾ ਦੇਣ ਦੀ ਚਾਲ ਸਿਖਾਈ ਸੀ। ਹੁਣ ਨੌਕਰਸ਼ਾਹੀ ਦਾ ਸਬੰਧ ਭੀ ਦੁਨੀਆਂ ਨਾਲ ਇਹੋ ਜਿਹਾ ਹੈ। ਜੋ ਕੁਝ ਨੌਕਰਸ਼ਾਹੀ ਕਹੇ, ਦੁਨੀਆਂ ਉਸ ਨੂੰ ਝੂਠ ਮੰਨਦੀ ਹੈ ਪਰ ਸਾਡੀ ਸਮਝ ਵਿਚ ਇਸ ਨੌਕਰਸ਼ਾਹੀ ਵਿਚ ਬਿਸਮਾਰਕ ਜੇਡੀ ਅਕਲ ਨਹੀਂ ਹੈ ਕਿ ਧੋਖਾ ਦੇਣ ਦੀ ਖ਼ਾਤਰ ਹੀ ਕਦੇ ਸੱਚ ਬੋਲ ਦੇਵੇ।

ਹੁਣ ਜਦ ਨੌਕਰਸ਼ਾਹੀ ਨੇ ਇਹ ਐਲਾਨ ਕੱਢਿਆ ਹੈ ਕਿ ਗੁਰੂ ਕੇ ਬਾਗ਼ ਦੇ ਮਾਮਲੇ ਵਿਚ ਕੈਦ ਕੀਤੇ ਸਿੰਘ ਇਸ ਵਾਸਤੇ ਛੱਡੇ ਜਾਂਦੇ ਹਨ ਕਿ ਅੰਮ੍ਰਿਤਸਰ ਦੇ ਫ਼ਸਾਦ ਮਟਾਣ ਵਿਚ ਅਕਾਲੀਆਂ ਨੇ ਬਹੁਤ ਮਦਦ ਕੀਤੀ ਹੈ, ਤਾਂ ਲੋਕੀਂ ਇਹ ਪੱਕਾ ਸਮਝ ਲੈਂਦੇ ਹਨ ਕਿ ਅਕਾਲੀਆਂ ਦੇ ਛੱਡਣ ਦਾ ਇਹ ਕਾਰਣ ਨਹੀਂ ਹੈ ਕੋਈ ਹੋਰ ਹੋਵੇਗਾ।

ਗੁਰੂ ਦੇ ਬਾਗ਼ ਦੇ ਮਾਮਲੇ ਵਿਚ ਕੈਦ ਕੀਤੇ ਸਿੰਘਾਂ ਨੂੰ ਛੱਡਣ ਦੀ ਇਹ ਨੌਕਰਸ਼ਾਹੀ ਦਲੀਲ ਸਾਹਮਣੇ ਫ਼ਜ਼ੂਲ ਪਈ ਨਜ਼ਰ ਆਉਂਦੀ ਹੈ। ਭਲਾ ਅਮਨ ਤਾਂ ਉਨ੍ਹਾਂ ਅਕਾਲੀਆਂ ਨੇ ਰੱਖਿਆ ਸੀ, ਜੋ ਜੇਲ੍ਹਾਂ ਵਿਚ ਸਨ। ਫਿਰ ਬਾਹਰ ਦੇ ਅਕਾਲੀਆਂ ਦੀ ਨੇਕੀ ਦਾ ਫਲ ਅੰਦਰ ਵਾਲਿਆਂ ਨੂੰ ਕਿਉਂ ਦਿੱਤਾ ਗਿਆ ? ਕੀ ਕੱਲ ਕਿਸੇ ਹਿੰਦੂ ਦੇ ਨੇਕ ਕੰਮ ਕਰਨ ਬਦਲੇ ਵਿਚ ਮਹਾਤਮਾ ਗਾਂਧੀ ਨੂੰ ਨੌਕਰਸ਼ਾਹੀ ਛੱਡ ਦੇਵੇਗੀ ? ਸਾਨੂੰ ਤਾਂ ਇਹ ਦਲੀਲ ਡਾਢੀ ਬੇਹੂਦੀ ਲੱਗਦੀ ਹੈ। ਜੇ ਬਾਹਰ ਦੇ ਅਕਾਲੀਆਂ ਨੇ ਅਮਨ ਰੱਖਿਆ ਸੀ ਤਾਂ ਉਨ੍ਹਾਂ ਨੂੰ ਇਸ ਗੱਲ ਦਾ ਇਨਾਮ ਮਿਲਦਾ ਤੇ ਜੋ ਅਮਨ ਭੰਗ ਕਰਕੇ ਜੇਲ੍ਹ ਗਏ ਹੋਏ ਸਨ, ਉਨ੍ਹਾਂ ਨੂੰ ਕਿਉਂ ਛੱਡਿਆ ਗਿਆ ਹੈ ? ਫਿਰ ਜੇ ਇਹ ਮੰਨ ਵੀ ਲਈਏ ਕਿ ਬਾਹਰ ਦੇ ਅਮਨ ਰੱਖਣ ਵਾਲੇ ਅਕਾਲੀ ਆਪਣਾ ਇਨਾਮ ਇਹੋ ਹੀ ਪਸੰਦ ਕਰਦੇ ਹੋਣ ਕਿ ਉਨ੍ਹਾਂ ਦੇ ਵੀਰਾਂ ਨੂੰ ਛੱਡ ਦਿੱਤਾ ਜਾਵੇ ਤਾਂ ਅਸੀਂ ਪੁੱਛਦੇ ਹਾਂ ਕਿ ਕਿਉਂ ਨਾ ਸਾਰੇ ਅਕਾਲੀ ਕੈਦੀ ਛੱਡੇ ਗਏ ! ਗੁਰੂ ਕੇ ਬਾਗ਼ ਦੇ ਕੈਦੀਆਂ ਤੇ ਹੋਰ ਅਕਾਲੀ ਕੈਦੀਆਂ ਵਿਚ ਕਿਉਂ ਫ਼ਰਕ ਕੀਤਾ ਗਿਆ ਹੈ। ਕੀ ਬਾਹਰ ਦੇ ਅਕਾਲੀਆਂ ਨੂੰ ਗੁਰੂ ਕੇ ਬਾਗ਼ ਵਿਚ ਕੈਦ ਹੋਏ ਅਕਾਲੀ ਬਾਕੀ ਵੀਰਾਂ ਨਾਲੋਂ ਜ਼ਿਆਦਾ ਪਿਆਰੇ ਸਨ ? ਜੇ ਇਹੋ ਦਲੀਲ ਹੁੰਦੀ ਤਾਂ ਨੌਕਰਸ਼ਾਹੀ ਸਭ ਅਕਾਲੀਆਂ ਨੂੰ ਛੱਡ ਦੇਂਦੀ। ਗੁਰੂ ਕੇ ਬਾਗ਼ ਦੇ ਕੈਦੀਆਂ ਨਾਲ ਬਾਕੀ ਅਕਾਲੀ

ਕੈਦੀਆਂ ਨਾਲੋਂ ਵੱਖਰਾ ਸਲੂਕ ਕਰਨਾ ਦੱਸਦਾ ਹੈ ਕਿ ਨੌਕਰਸ਼ਾਹੀ ਦਿਲੋਂ ਮੰਨਦੀ ਹੈ ਕਿ ਗੁਰੂ ਕੇ ਕੈਦੀਆਂ ਨੇ ਕੋਈ ਅਮਨ ਭੰਗ ਨਹੀਂ ਕੀਤਾ। ਅਸੀਂ ਤਾਂ ਜਾਣਦੇ ਹਾਂ ਕਿ ਨਾ ਗੁਰੂ ਕੇ ਬਾਗ਼ ਦੇ ਕੈਦੀਆਂ ਤੇ ਨਾ ਹੋਰ ਅਕਾਲੀ ਕੈਦੀਆਂ ਵਿੱਚੋਂ ਬਹੁਤ ਸਾਰਿਆਂ ਨੇ ਕੋਈ ਅਮਨ ਭੰਗ ਕੀਤਾ ਹੈ ਪਰ ਇਤਨਾ ਤਾਂ ਨੌਕਰਸ਼ਾਹੀ ਭੀ ਮੰਨਦੀ ਜਾਪਦੀ ਹੈ ਕਿ ਗੁਰੂ ਕੇ ਬਾਗ਼ ਦੇ ਕੈਦੀਆਂ ਨੇ ਕੋਈ ਅਮਨ ਭੰਗ ਨਹੀਂ ਕੀਤਾ।

ਇਨ੍ਹਾਂ ਕਾਰਨਾਂ ਕਰਕੇ ਅਸੀਂ ਨੌਕਰਸ਼ਾਹੀ ਦੀ ਦਿੱਤੀ ਦਲੀਲ ਨੂੰ ਰੱਦੀ ਸਮਝ ਕੇ ਲੋਕਾਂ ਦੀਆਂ ਦਲੀਲਾਂ ਉੱਤੇ ਵਿਚਾਰ ਕਰਦੇ ਹਾਂ, ਜੋ ਲੋਕੀਂ ਦੇ ਰਹੇ ਹਨ। ਪਹਿਲਾਂ ਗੱਲ ਲੋਕ ਇਹ ਕਹਿੰਦੇ ਹਨ ਕਿ ਬੱਬਰ ਅਕਾਲੀ ਜਥੇ ਦੇ, ਕਤਲਾਂ ਉੱਤੇ ਤੁਲ ਜਾਣ ਨਾਲ ਨੌਕਰਸ਼ਾਹੀ ਇਹ ਚਾਹੁੰਦੀ ਹੈ ਕਿ ਇਨ੍ਹਾਂ ਸ਼ਾਂਤਮਈ ਅਕਾਲੀਆਂ ਉੱਤੇ ਨਰਮੀ ਕੀਤੀ ਜਾਵੇ, ਤਾਂ ਕਿ ਇਨ੍ਹਾਂ ਵਿੱਚੋਂ ਹੋਰ ਕੋਈ ਉਨ੍ਹਾਂ ਨਾਲ ਨਾ ਜਾ ਮਿਲੇ ਤੇ ਇਸ ਤਰ੍ਹਾਂ ਨਾਲ ਆਮ ਅਕਾਲੀਆਂ ਦੀ ਬੱਬਰ ਅਕਾਲੀਆਂ ਦੀ ਹਮਦਰਦੀ ਭੀ ਤੋੜ ਦਿੱਤੀ ਜਾਵੇ। ਦੂਜੀ ਦਲੀਲ ਲੋਕੀਂ ਇਹ ਦੇਂਦੇ ਹਨ ਕਿ ਨੌਕਰਸ਼ਾਹੀ ਇਸ ਤਰ੍ਹਾਂ ਨਾਲ ਇਕ ਪਾਸੇ ਅਕਾਲੀਆਂ ਉੱਤੇ ਮੇਹਰਬਾਨੀ ਕਰਕੇ ਅਸ਼ਾਂਤੀ ਦੇ ਬਹਾਨੇ ਵਿਚ ਦੁਆਬੇ ਉੱਤੇ ਬਹੁਤ ਜ਼ੁਲਮ ਕਰਨਾ ਚਾਹੁੰਦੀ ਹੈ। ਨੌਕਰਸ਼ਾਹੀ ਦੀ ਇਹ ਚਾਲ ਹੈ ਕਿ ਬਾਕੀ ਪੰਥ ਨੂੰ ਤਾਂ ਥਾਪੀ ਦੇ ਕੇ ਸੰਵਾਂ ਛੱਡੀਏ ਤੇ ਦੁਆਬੇ ਨੂੰ ਪਹਿਲਾਂ ਕੁਚਲ ਦਈਏ। ਇਸ ਤਰ੍ਹਾਂ ਇਕ-ਇਕ ਇਲਾਕੇ ਨੂੰ ਵੱਖਰਾ-ਵੱਖਰਾ ਕਰਕੇ ਕੁਚਲੀਏ। ਕਤਲ ਕਰਨ ਵਾਲੇ ਜਾਂ ਕਤਲ ਵਿਚ ਮਦਦ ਦੇਣ ਵਾਲਿਆਂ ਨਾਲ ਸਾਡੀ ਹਮਦਰਦੀ ਨਹੀਂ ਹੈ, ਪਰ ਅਸੀਂ ਜਾਣਦੇ ਹਾਂ ਕਿ ਪੰਥ ਇਹ ਕਦੇ ਨਹੀਂ ਸਹਾਰੇਗਾ ਕਿ ਕਤਲਾਂ ਦਾ ਬਹਾਨਾ ਕਰਕੇ ਸ਼ਾਂਤਮਈ ਅਕਾਲੀਆਂ ਉੱਤੇ ਜ਼ੁਲਮ ਕੀਤੇ ਜਾਣ 'ਤੇ ਇਹ ਬਹਾਨਾ ਲੱਭ ਕੇ ਕਿਸੇ ਇਲਾਕੇ ਵਿਚ ਅਕਾਲੀ ਲਹਿਰ ਨੂੰ ਠੱਪ ਦੇਣ ਦੀ ਕੋਈ ਚਾਲ ਖੇਡੀ ਜਾ ਰਹੀ ਹੋਵੇ।

ਤੀਜੀ ਦਲੀਲ ਲੋਕੀਂ ਇਹ ਦੇਂਦੇ ਹਨ ਕਿ ਮੁਲਤਾਨ ਜੇਲ੍ਹਾਂ ਦੇ ਅਤਿਆਚਾਰਾਂ ਕਰਕੇ ਹੁਸ ਗਈ ਹੈ ਤੇ ਇਹ ਗੱਲ ਦੁਨੀਆਂ ਵਿਚ ਪ੍ਰਗਟ ਹੋਣ ਨਾਲ ਨੌਕਰਸ਼ਾਹੀ ਘਬਰਾ ਗਈ ਹੈ ਪਰ ਇਹ ਦਲੀਲ ਠੀਕ ਮਾਲੂਮ ਨਹੀਂ ਹੁੰਦੀ ਕਿਉਂਕਿ ਗੁਰੂ ਕੇ ਬਾਗ਼ ਨੂੰ ਛੱਡ ਕੇ ਹੋਰ ਕਈ ਅਕਾਲੀਆਂ ਉੱਤੇ ਅਜੇ ਉਸੇ ਤਰ੍ਹਾਂ ਜ਼ੁਲਮ ਹੋ ਰਿਹਾ ਹੈ।

ਇਕ ਹੋਰ ਗੱਲ ਲੋਕੀਂ ਇਹ ਕਹਿੰਦੇ ਹਨ ਕਿ ਜਿਦਾਂ ਮੇਨਾਰਡ ਦੇ ਤੁਰ ਜਾਣ ਨਾਲ ਫ਼ੈਸਲਾ ਹੋ ਚੱਲਿਆ ਹੈ ਪਰ ਇਹ ਠੀਕ ਨਹੀਂ ਹੈ, ਕਿਉਂਕਿ ਸਾਨੂੰ ਪਤਾ ਲੱਗਾ ਹੈ ਕਿ ਇਕ ਫ਼ੈਸਲਾ ਮੇਨਾਰਡ ਦੇ ਹੁੰਦਿਆਂ ਹੋਇਆ ਹੈ।

ਭਾਵੇਂ ਗੁਰੂ ਕੇ ਬਾਗ਼ ਦੇ ਕੈਦੀਆਂ ਨੂੰ ਛੱਡਣ ਦਾ ਕੋਈ ਕਾਰਨ ਭੀ ਹੋਵੇ, ਪਰ ਇਹ ਮਾਲੂਮ ਹੁੰਦਾ ਹੈ ਕਿ ਨੌਕਰਸ਼ਾਹੀ ਹੁਣ ਕੁਝ ਢਿੱਲੀ ਪਈ ਹੈ। ਇਸ ਵਾਸਤੇ ਹੋ ਸਕਦਾ ਹੈ ਕਿ ਗੁਰਦੁਆਰਾ ਸੁਧਾਰ ਦਾ ਫ਼ੈਸਲਾ ਹੀ ਹੋ ਜਾਵੇ ਕਿਉਂਕਿ ਇਸ ਤਰ੍ਹਾਂ ਨਾਲ ਗੁਰੂ ਕੇ ਬਾਗ਼ ਦੇ ਕੈਦੀਆਂ ਨੂੰ ਛੱਡ ਦੇਣ ਨਾਲ ਨੌਕਰਸ਼ਾਹੀ ਨੇ ਆਪਣੀ ਹੋਸ਼ ਟਿਕਾਣੇ ਆਉਣ ਦਾ ਸਬੂਤ ਦਿੱਤਾ ਹੈ।

✡ ✡ ✡

## ਹਿੰਦੂਆਂ ਤੇ ਸਿੱਖਾਂ ਵਿਚ ਫ਼ਸਾਦ ਪਾਉਣ ਦਾ ਯਤਨ

ਇਸ ਵਿਚ ਸ਼ੱਕ ਨਹੀਂ ਕਿ ਕੇਸਰੀ ਦਾ ਵਤੀਰਾ ਅੱਗੇ ਹਿੰਦੂ ਤੋਂ ਮੁਸਲਮਾਨਾਂ ਵਿਚ ਫ਼ਸਾਦ ਹੈ, ਜਿਸ ਦਾ ਅਸਲ ਕਾਰਨ ਨਾ ਜ਼ਿੰਮੇਵਾਰ ਹਿੰਦੂ ਹਨ। ਅੰਮ੍ਰਿਤਸਰ ਵਿਚ ਜੇ ਸਿੱਖ ਫ਼ਸਾਦ ਨਾ ਰੁਕਦੇ ਤਾਂ ਹਿੰਦੂ ਉਕੇ ਹੀ ਲੁੱਟੇ-ਪੁੱਟੇ ਜਾਂਦੇ। ਉਨ੍ਹਾਂ ਦੀਆਂ ਬਹਾਦਰੀ ਦੀਆਂ ਕਹਾਣੀਆਂ ਉਕੀਆਂ ਹੀ ਝੂਠ ਹਨ। ਅਸਾਂ ਸਭ ਕੁਝ ਆਪ ਵੇਖਿਆ ਹੈ ਤੇ ਚਾਲੀ-ਚਾਲੀ ਹਿੰਦੂ ਬਜਾਰੋਂ ਤਾਂ ਲੰਘ ਸਕਦੇ ਸਨ ਕਿ ਜੇ ਦੋ ਅਕਾਲੀ ਨਾਲ ਪਹਿਰੇ ਉੱਤੇ ਹੋਣ। ਸਾਰਾ ਹਾਲ ਅਸੀਂ ਲਿਖਣਾ ਨਹੀਂ ਚਾਹੁੰਦੇ, ਪਰ ਕੁਝ ਹਿੰਦੂ ਅਖ਼ਬਾਰਾਂ ਨੇ ਜਾਣ-ਬੁਝ ਕੇ ਇਹ ਸਮਾਂ ਹਿੰਦੂ ਤੇ ਸਿੱਖਾਂ ਵਿਚ ਫ਼ਸਾਦ ਪਾਉਣ ਦਾ ਲੱਭਾ ਹੈ। ਉਹ ਸ਼ਾਇਦ ਇਹ ਚਾਹੁੰਦੇ ਸਨ ਕਿ ਸਿੱਖ ਮੁਸਲਮਾਨਾਂ ਉੱਤੇ ਹਮਲਾ ਕਰ ਦੇਂਦੇ। ਇਹ ਕਦੇ ਨਹੀਂ ਹੋ ਸਕਦਾ। ਅਸੀਂ ਬਿਲਕੁਲ ਹਿੰਦੂ ਨਹੀਂ ਹਾਂ ਤੇ ਅਸੀਂ ਇਹੋ ਕੁਝ ਕਰ ਸਕਦੇ ਸਾਂ ਕਿ ਹਿੰਦੂਆਂ ਨੂੰ ਲੁੱਟਮਾਰ ਤੋ ਬਚਾ ਲਈਏ। ਜਿਸ ਗੱਲ ਨੂੰ ਅੰਮ੍ਰਿਤਸਰ ਦੇ ਹਿੰਦੂ ਚੰਗੀ ਤਰ੍ਹਾਂ ਜਾਣਦੇ ਹਨ। ਕੇਸਰੀ ਉਸ ਦਿਨ ਤਾਨ ਨਾਵਾਜ਼ੀ ਉੱਤੇ ਉਤਰਿਆ ਹੋਇਆ ਹੈ। ਹੁਣ ਇਹ ਆਪਣੇ ਨਾਮਾਨਗਾਰ ਵੱਲੋਂ ਲਿਖਦਾ ਹੈ ਕਿ 'ਹਿੰਦੂਆਂ ਨੂੰ ਭੀ ਗਰ ਜਾਨ ਬਦਾਰ ਰਹਿਣਾ ਚਾਹੀਦਾ ਹੈ ਤੇ ਸਿੱਖਾਂ ਦੀ ਮਦਦ ਨਹੀਂ ਕਰਨੀ ਚਾਹੀਦੀ।' ਅਸੀਂ ਇਸ ਦਾ ਠੋਕ ਕੇ ਜਵਾਬ ਦੇਂਦੇ ਪਰ ਸਾਨੂੰ ਪਤਾ ਹੈ ਕਿ ਇਹ ਅਖ਼ਬਾਰ ਹਿੰਦੂਆਂ ਦਾ ਮੁਖੀ ਭੀ ਨਹੀਂ ਹੈ ਤੇ ਖਾਹਮਖਾਹ ਚੰਗਾਰੀ ਲਾ ਕੇ ਫ਼ਸਾਦ ਕਰਾਨਾ ਚਾਹੁੰਦਾ ਹੈ। ਇਕ ਗੱਲ ਅਸੀਂ ਕਹਿ ਦੇਈਏ ਕਿ ਕਦ ਸਿੱਖਾਂ ਨੇ ਕੇਸਰੀ ਦੀ ਰਾਹੀਂ ਜਾਂ ਕਿਸੇ ਹੋਰ ਤਰ੍ਹਾਂ ਹਿੰਦੂਆਂ ਪਾਸ ਮਦਦ ਦੀ ਦਰਖ਼ਾਸਤ ਦਿੱਤੀ ਹੈ ਕਿ ਇਸ ਤਰ੍ਹਾਂ ਦੇ ਜ਼ਵਾਬ ਦੇਣ ਦੀ ਲੋੜ ਪਈ ਸੀ ? ਜੇ ਕਿਸੇ ਹਿੰਦੂ ਨੇ ਇਸ ਗ਼ਲਤ ਬਿਆਨੀ ਤੇ ਤਾਹਨਾਬਾਜ਼ੀ ਨੂੰ ਨਾ ਰੋਕਿਆ ਤਾਂ ਅਸੀਂ ਫਿਰ ਇਸ ਉੱਤੇ ਖੋਲ੍ਹ ਕੇ ਲਿਖਾਂਗੇ।

☆ ☆ ☆

# ਲਾਹੌਰ ਦੇ ਗੋਰੇ ਅਖ਼ਬਾਰ ਦੀ ਤੜਫੜਾਹਟ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਬਰ ਅਕਾਲੀ ਦੇ ਅਸ਼ਾਂਤੀ ਦੇ ਪ੍ਰਚਾਰ ਦੇ ਵਿਰੁੱਧ ਐਲਾਨ ਨਿਕਲਣ ਉੱਤੇ ਲਾਹੌਰ ਦਾ ਗੋਰਾ ਅਖ਼ਬਾਰ ਜੋ ਨੌਕਰਸ਼ਾਹੀ ਨੇ ਭਲੇਮਾਣਸ਼ਾਂ ਦੀ ਟੰਗੀਂ ਪੈਣ ਲਈ ਰੱਖਿਆ ਹੋਇਆ ਹੈ, ਬਹੁਤ ਤੜਫਿਆ ਹੈ। ਉਹ ਕਹਿੰਦਾ ਹੈ ਕਿ ਸ਼੍ਰੋਮਣੀ ਕਮੇਟੀ ਦਾ ਇਹ ਐਲਾਨ "ਬਦਮਾਸ ਕਾਤਲਾਂ" ਨਾਲ ਹਮਦਰਦੀ ਕਰਦਾ ਹੈ। ਅਸੀਂ ਇਸ ਝੂਠਾਂ ਦੇ ਰਾਖੇ ਨੂੰ ਪੁੱਛਦੇ ਹਾਂ ਕਿ ਹਰ ਇਕ ਕਾਤਲ "ਬਦਮਾਸ਼" ਹੀ ਹੁੰਦਾ ਹੈ ? ਤੇ ਜੇ ਠੀਕ ਹੈ ਤਾਂ ਕਿ ਜਰਮਨੀ ਦੇ ਬਰਖਲਾਫ਼ ਲੜਨ ਵਾਲੇ ਅੰਗ੍ਰੇਜ਼ੀ ਸਿਪਾਹੀ ਭੀ "ਬਦਮਾਸ਼" ਹੀ ਸਨ। ਕਤਲ ਕਰਨਾ ਤੇ ਬੇ ਗੁਨਾਹਾਂ ਦਾ ਕਤਲ ਸਖ਼ਤ ਪਾਪ ਹੈ। ਗੁਨਾਹਗਾਰਾਂ ਦਾ ਕਤਲ ਭੀ ਸਾਡੇ ਲਈ ਤਾਂ ਸਖ਼ਤ ਮਾੜਾ ਹੈ, ਕਿਉਂਕਿ ਪੰਥ ਦਾ ਹੁਕਮ ਸ਼ਾਂਤ ਰਹਿਣ ਦਾ ਹੈ, ਪਰ ਅਸ਼ਾਂਤੀ ਦੇ ਹਮਦਰਦ ਕਿਉਂ ਲੋਕਾਂ ਨੂੰ ਸਿਰਫ਼ ਇਸੇ ਕਰਕੇ ਬਦਮਾਸ਼ ਕਹਿਣ ਕਿ ਉਹ ਕਤਲ ਕਰਦੇ ਹਨ। ਜੇ ਤਾਂ ਕੋਈ ਆਪਣੇ ਜ਼ਾਤੀ ਬੁਗ਼ਜ਼, ਜ਼ਾਤੀ ਦੁਸ਼ਮਣੀ, ਲਾਲਚ ਜਾਂ ਕਿਸੇ ਹੋਰ ਆਪਣੇ ਮੰਤਵ ਨੂੰ ਪੂਰਾ ਕਰਨ ਲਈ ਕਤਲ ਕਰਦਾ ਹੈ ਤਾਂ ਉਸ ਜੇਡਾ ਹੋਰ ਪਾਪੀ ਦੁਨੀਆਂ ਵਿਚ ਨਹੀਂ ਹੈ, ਕਿਉਂਕਿ ਸਭ ਪਾਪਾਂ ਤੋਂ ਵੱਡਾ ਪਾਪ ਕਤਲ ਹੈ ਪਰ ਇਹ "ਬਬਰ ਅਕਾਲੀ" (ਜੇ ਉਨ੍ਹਾਂ ਕਤਲ ਕੀਤੇ ਹਨ ਤਾਂ) ਭਾਵੇਂ ਬਹੁਤ ਮਾੜਾ ਕਰ ਰਹੇ ਹਨ ਤੇ ਪੰਥ ਦੇ ਸ਼ਾਂਤਮਈ ਹੁਕਮ ਦੇ ਵਿਰੁੱਧ ਹੋਣ ਕਰਕੇ ਸਾਡੀ ਉਨ੍ਹਾਂ ਨਾਲ ਕੋਈ ਹਮਦਰਦੀ ਨਹੀਂ ਹੈ, ਪਰ ਇਹ ਕੋਈ ਨਿਰਪੱਖ ਆਦਮੀ ਨਹੀਂ ਕਹੇਗਾ ਕਿ ਉਹ ਕੋਈ ਜ਼ਾਤੀ ਦੁਸ਼ਮਣੀਆਂ ਕੱਢ ਰਹੇ ਹਨ। ਉਹ ਭੁੱਲੇ ਹੋਏ ਹਨ ਤੇ ਗਲਤ ਰਾਹ ਪਏ ਹੋਏ ਹਨ ਤੇ ਉਹ ਸਮਝਦੇ ਹਨ ਕਿ ਦੇਸ਼ ਦੀ ਸੇਵਾ ਇਸ ਅਸ਼ਾਂਤੀ ਵਿਚ ਹੀ ਹੈ। ਇਸ ਵਾਸਤੇ ਉਨ੍ਹਾਂ ਨੂੰ ਸਮਝਾਣ ਦੀ ਲੋੜ ਹੈ ਨਾ ਕਿ ਧਿਕਾਰ ਪਾਣ ਦੀ। ਸ਼੍ਰੋਮਣੀ ਕਮੇਟੀ ਨੇ ਉਨ੍ਹਾਂ ਨੂੰ ਪ੍ਰੇਰਣਾ ਕਰਨ ਦਾ ਸੋਹਣਾ ਢੰਗ ਕੱਢਿਆ ਹੈ। ਉਹ ਸ਼੍ਰੋਮਣੀ ਕਮੇਟੀ ਦਾ ਹੁਕਮ ਤਾਂ ਮੰਨਦੇ ਹੀ ਨਹੀਂ ਕਿ ਸ਼੍ਰੋਮਣੀ ਕਮੇਟੀ ਉਨ੍ਹਾਂ ਨੂੰ ਹੁਕਮ ਕਰ ਦੇਵੇ। ਇਸ ਵਾਸਤੇ ਸ਼੍ਰੋਮਣੀ ਕਮੇਟੀ ਪਾਸ ਇਕੋ ਗੱਲ ਉਨ੍ਹਾਂ ਨੂੰ ਪ੍ਰੇਰਣ ਦੀ ਹੈ, ਜੋ ਕਮੇਟੀ ਨੇ ਪੂਰੀ ਕੀਤੀ ਹੈ ਪਰ ਸਾਡੇ ਗੋਰੇ ਮਿੱਤਰ ਨੂੰ ਤਸੱਲੀ ਤਾਂ ਹੁੰਦੀ ਜੇ ਸ਼੍ਰੋਮਣੀ ਕਮੇਟੀ ਭੀ ਉਸ ਵਾਂਗ ਭੁੱਲੇ ਹੋਏ, ਪਰ ਪੰਥ ਸੇਵਾ ਦੇ ਚਾਹਵਾਨਾਂ ਨੂੰ ਗਾਲ੍ਹਾਂ ਕੱਢਦੀ। ਅਸੀਂ ਆਪਣੇ ਗੋਰੇ ਮਿੱਤਰ ਨੂੰ ਸਲਾਹ ਦੇਂਦੇ ਹਾਂ ਕਿ ਇਸ ਤਰ੍ਹਾਂ ਬਕਵਾਸ ਨਾ ਕੀਤਾ ਕਰੇ। ਅਸੀਂ ਜਾਣਦੇ ਹਾਂ ਕਿ ਬੱਬਰ ਅਕਾਲੀ ਬਹੁਤ ਮਾੜਾ ਕਰ ਰਹੇ ਹਨ ਤੇ ਬਹੁਤ ਨੁਕਸਾਨ ਪੁਚਾ ਰਹੇ ਹਨ, ਪਰ ਉਹ ਸਿੱਖ ਹਨ ਤੇ

ਸਾਨੂੰ ਉਨ੍ਹਾਂ ਨਾਲ ਉਸ ਤਰ੍ਹਾਂ ਦਾ ਪਿਆਰ ਹੈ ਜਿਸ ਤਰ੍ਹਾਂ ਦਾ ਕਾਤਲ ਪੁੱਤਰ ਨਾਲ ਭੀ ਪਿਓ ਦਾ ਹੋਇਆ ਕਰਦਾ ਹੈ। ਪੰਥ ਉਨ੍ਹਾਂ ਨੂੰ ਆਪਣੇ ਵਿੱਚੋਂ ਬਾਹਰ ਨਹੀਂ ਸਮਝਦਾ। ਬੇਸ਼ੱਕ ਜੋ ਜ਼ੁਰਮ ਉਹ ਕਰ ਰਹੇ ਹਨ, ਉਨ੍ਹਾਂ ਦੇ ਫਲਾਂ ਦਾ ਉਹਨਾਂ ਨੂੰ ਭਾਗੀ ਬਣਨਾ ਪਵੇਗਾ ਤੇ ਉਨ੍ਹਾਂ ਦੇ ਇਸ ਅਸ਼ਾਂਤੀ ਦੇ ਪ੍ਰਚਾਰ ਨੂੰ ਅਸੀਂ ਹਰ ਤਰ੍ਹਾਂ ਰੋਕਣ ਲਈ ਤਿਆਰ ਹਾਂ, ਪਰ ਅਸੀਂ ਉਨ੍ਹਾਂ ਨੂੰ ਬਦਮਾਸ਼ ਕਹਿਣ ਨੂੰ ਤਿਆਰ ਨਹੀਂ ਹਾਂ, ਕਿਉਂਕਿ ਉਹ ਨਹੀਂ ਹਨ ਤੇ ਨਾ ਉਨ੍ਹਾਂ ਨੂੰ ਇਸ ਗੱਲ ਤੋਂ ਰੋਕਣ ਦਾ ਇਹ ਢੰਗ ਹੈ।

ਸ਼੍ਰੋਮਣੀ ਕਮੇਟੀ ਦਾ ਐਲਾਨ ਦੱਸਦਾ ਹੈ ਕਿ ਹੋ ਸਕਦਾ ਹੈ ਕਿ ਨੌਕਰਸ਼ਾਹੀ ਜੇਲ੍ਹ ਦੇ ਅੱਤਿਆਚਾਰਾਂ ਤੋਂ ਤੰਗ ਆ ਕੇ ਕਿਸੇ ਸਿੱਖ ਨੇ ਇਹ ਵਤੀਰਾ ਪਕੜ ਲਿਆ ਹੈ। ਇਸ ਉੱਤੇ ਇਹ ਝੂਠਾਂ ਦਾ ਰਾਖਾ ਸਖ਼ਤ ਜ਼ਬਾਨ ਵਿਚ ਕਹਿੰਦਾ ਹੈ ਕਿ ਇਹ ਜੇਲ੍ਹ ਦੇ ਦੁਖ ਸਭ ਝੂਠ ਹਨ। ਕਮੇਟੀ ਭੀ ਇਸ ਅਖ਼ਬਾਰ ਦੀ ਨਾਨੀ ਨੌਕਰਸ਼ਾਹੀ ਨੂੰ ਵੰਗਾਰ ਚੁੱਕੀ ਹੈ ਕਿ ਇਕ ਨਿਰਪੱਖ ਤਾਕੀਕਾਤ ਕਰੇ। ਅਸੀਂ ਕਈ ਵੇਰ ਕਹਿ ਚੁੱਕੇ ਹਾਂ ਤੇ ਹੁਣ ਫਿਰ ਬੜੇ ਜ਼ੋਰ ਨਾਲ ਦੁਹਰਾਂਦੇ ਹਾਂ ਕਿ ਅਟਕ ਤੇ ਮੁਲਤਾਨ ਵਿਚ ਜੋ ਅੱਤਿਆਚਾਰ ਹੋਏ ਹਨ, ਉਹ ਅਸਾਂ ਕਦੇ ਅੱਗੇ ਇਤਿਹਾਸ ਵਿਚ ਭੀ ਪੜ੍ਹੇ ਸੁਣੇ ਨਹੀਂ ਹਨ। ਸ਼੍ਰੋਮਣੀ ਕਮੇਟੀ ਦੇ ਐਲਾਨਾਂ ਵਿਚ ਸਾਰੀਆਂ ਗੱਲਾਂ ਦੱਸੀਆਂ ਜਾ ਚੁੱਕੀਆਂ ਹਨ ਤੇ ਜੇ ਨੌਕਰਸ਼ਾਹੀ ਚਾਟੜੇ ਨੂੰ ਕੁਝ ਮਾਣ ਹੈ ਤਾਂ ਸਿੱਧਾ ਆਪਣੀ ਨਾਨੀ ਨੌਕਰਸ਼ਾਹੀ ਨੂੰ ਮੈਦਾਨ ਵਿਚ ਕੱਢੇ ਤੇ ਨਿਰਪੱਖ ਤਾਕੀਕਾਤ ਹੋ ਜਾਵੇ। ਚਾਨਣੇ ਤੋਂ ਡਰ ਨਾ ਤੇ ਹਨ੍ਹੇਰੇ ਵਿਚ ਲੁਕ ਕੇ ਤੀਰ ਚਲਾਣੇ ਕਿਧਰ ਦੀ ਭਲੇਮਾਣਸੀਅਤ ਹੈ। ਅਸੀਂ ਕਹਿੰਦੇ ਹਾਂ ਤੇ ਬੜੇ ਜ਼ੋਰ ਨਾਮ ਕਹਿੰਦੇ ਹਾਂ ਕਿ ਨੌਕਰਸ਼ਾਹੀ ਨਿਰਪੱਖ ਤਾਕੀਕਾਤ ਲਈ ਨਿਤਰੇ ਤੇ ਜੇ ਉਸ ਦੇ ਵਿਚ ਹੀਆ ਨਹੀਂ ਹੈ ਤਾਂ ਦੁਨੀਆਂ ਗੋਰੇ ਅਖ਼ਬਾਰ ਦੇ ਝੂਠਾਂ ਨੂੰ ਚੰਗੀ ਤਰ੍ਹਾਂ ਸਮਝ ਸਕਦੀ ਹੈ। ਮੁੜ-ਮੁੜ ਸੱਚ ਨੂੰ ਝੂਠ ਕਹੀ ਜਾਣਾ ਤੇ ਸੱਚ ਝੂਠ ਤੇ ਨਿਤਾਰੇ ਲਈ ਅਗਾਹਾਂ ਨਾ ਹੋਣਾ, ਇਸ ਨੌਕਰਸ਼ਾਹੀ ਦੀ ਕਮੀਨੀ ਚਾਲ ਹੈ।

✡ ✡ ✡

# ਕੀ ਸਾਡਾ ਰੋਸ ਕੋਈ ਅਸਰ ਪਾ ਸਕਦਾ ਹੈ ?

ਜਦ ਨਾ-ਮਿਲਵਰਤਣ ਮਹਾਤਮਾ ਜੀ ਨੇ ਸ਼ੁਰੂ ਕੀਤੀ ਸੀ ਤਾਂ ਉਨ੍ਹਾਂ ਨੇ ਕੌਂਸਲਾਂ ਦੀ ਬਾਈਕਾਟ ਆਦਿ ਨਾ-ਮਿਲਵਰਤਣ ਦੀ ਤਿਆਰੀ ਵਾਸਤੇ ਕੀਤਾ ਸੀ। ਅਸਲ ਨਾ ਮਿਲਵਰਤਣ ਤਾਂ ਅਸੀਂ ਤਦ ਹੀ ਕਰ ਸਕਦੇ ਹਾਂ ਜੇ ਅਸੀਂ ਆਪਣਾ ਹਰ ਤਰ੍ਹਾਂ ਦਾ ਪ੍ਰਬੰਧ ਆਪ ਹੀ ਕਰ ਲਵੀਏ। ਇਸ ਬਿਨਾਂ ਜੋ ਕੁਝ ਉਸ ਨਾ-ਮਿਲਵਰਤਣ ਦੀ ਤਿਆਰੀ ਹੈ। ਕੌਂਸਲਾਂ ਦੇ ਬਾਈਕਾਟ ਦਾ ਮਤਲਬ ਇਹ ਸੀ ਕਿ ਅਸਾਂ ਕੌਂਸਲਾਂ ਨੂੰ ਮੰਨਣਾ ਹੀ ਨਹੀਂ, ਜੋ ਫ਼ੈਸਲਾ ਕੌਂਸਲਾਂ ਕੀਤੀਆਂ ਕਰਨਗੀਆਂ, ਅਸੀਂ ਉਸ ਉੱਤੇ ਨਹੀਂ ਚਲਾਂਗੇ, ਜਿਸ ਵਾਸਤੇ ਅਸੀਂ ਕੌਂਸਲਾਂ ਵਿਚ ਨਾ ਜਾਂਦੇ ਹਾਂ ਤੇ ਨਾ ਕਿਸੇ ਨੂੰ ਆਪਣਾ ਪ੍ਰਤੀਨਿਧ ਕਰਕੇ ਘਲਦੇ ਹਾਂ। ਜੇ ਕੌਂਸਲਾਂ ਦੇ ਫ਼ੈਸਲੇ ਅਸਾਂ ਮੰਨੀ ਜਾਣੇ ਹਨ ਤੇ ਨਾ ਜਾਣ ਦੇ ਕੋਈ ਅਰਥ ਨਹੀਂ ਹਨ। ਇਸੇ ਖ਼ਿਆਲ ਨੂੰ ਮੁੱਖ ਰੱਖ ਕੇ ਮਹਾਤਮਾ ਜੀ ਨੇ ਪਹਿਲਾਂ ਹੁਲਚੁਲੀ ਪਾ ਕੇ ਮਾਮਲਾ ਬੰਦ ਕਰਨ ਦੀ ਤਿਆਰੀ ਕਰ ਲਈ ਹੈ, ਪਰ ਉਹ ਨਾਕਾਮਯਾਬ ਹੋ ਗਈ ਹੈ। ਜੋ ਲੋਕੀਂ ਨਾ-ਮਿਲਵਰਤਣ ਦੇ ਇਹ ਅਰਥ ਸਮਝਦੇ ਹਨ ਕਿ ਸਰਕਾਰ ਨੇ ਸਾਡੇ ਉੱਤੇ ਜ਼ੁਲਮ ਕੀਤੇ ਹਨ ਤੇ ਇਸ ਕਰਕੇ ਅਸੀਂ ਸਰਕਾਰ ਨਾਲ ਰੋਸ਼ ਰਹਿੰਦੇ ਹਾਂ, ਆਪਣੇ ਮਨ ਦੀ ਤਹਿ ਨੂੰ ਪਹੁੰਚਾਂਦੇ। ਉਨ੍ਹਾਂ ਦੇ ਮਨ ਵਿਚ ਅਜੇ ਨਿਸਚਾ ਹੈ ਕਿ ਸਾਡਾ ਰੋਸ਼ ਇਸ ਸਰਕਾਰ ਉੱਤੇ ਕੁਝ ਅਸਰ ਕਰੇਗਾ। ਰੋਸ਼ ਦੀ ਉਹੋ ਪ੍ਰਵਾਹ ਕਰਦਾ ਹੈ, ਜਿਸ ਨੂੰ ਸਾਡੇ ਨਾਲ ਕੁਝ ਪਿਆਰ ਹੋਵੇ। ਪੁੱਤਰ ਮਾਂ ਨਾਲ ਰੁੱਸੇ ਤਾਂ ਉਸ ਉੱਤੇ ਕੁਝ ਅਸਰ ਹੁੰਦਾ ਹੈ ਪਰ ਜੇ ਘ੍ਰਿਣਾ ਕਰਨ ਵਾਲੀ ਮਤਰੇਈ ਨਾਲ ਰੁੱਸ ਪਵੇ ਤਾਂ ਉਹ ਉਸ ਦਾ ਦੁਖ ਵੇਖ ਕੇ ਸਗੋਂ ਖੁਸ਼ ਹੁੰਦੀ ਹੈ। ਜੇ ਤਾਂ ਸਰਕਾਰ ਨੂੰ ਸਾਡੇ ਨਾਲ ਕੋਈ ਪਿਆਰ ਹੈ ਤਾਂ ਉਹ ਸਾਡੇ ਰੋਲੇ ਦੀ ਪ੍ਰਵਾਹ ਕਰੇਗੀ ਪਰ ਜੇ ਉਸ ਨੂੰ ਪਿਆਰ ਹੀ ਨਹੀਂ ਹੈ ਤਾਂ ਰੁਸਣ ਦੀ ਕੀ ਫਾਇਦਾ ਹੈ ? ਇਸ ਵਾਸਤੇ ਨਾ-ਮਿਲਵਰਤਣ ਦੇ ਗ਼ਲਤ ਅਰਥ ਨਾ ਸਮਝੋ। ਨਾ-ਮਿਲਵਰਤਣ ਦਾ ਅਰਥ ਰੁੱਸੇ ਰਹਿਣਾ ਨਹੀਂ ਹੈ। ਨਾ-ਮਿਲਵਰਤਣ ਦਾ ਮਤਲਬ ਆਪਣੇ ਪੈਰਾਂ ਉੱਤੇ ਖੜ੍ਹੇ ਹੋਣਾ ਹੈ। ਇਸ ਵਾਸਤੇ ਨਿਰਾ ਰੁੱਸੇ ਰਹਿਣ ਲਈ ਨਾ-ਮਿਲਵਰਤਣ ਕਰਨਾ ਨੌਕਰਸ਼ਾਹੀ ਉੱਤੇ ਕੁਝ ਇਤਬਾਰ ਕਰਨਾ ਹੈ।

ਅਸਾਂ ਹੁਣ ਵੇਖਣਾ ਇਹ ਹੈ ਕਿ ਅਸੀਂ ਆਪਣੇ ਪੈਰਾਂ ਉੱਤੇ ਕਿਸ ਤਰ੍ਹਾਂ ਖੜ੍ਹੇ ਹੋ ਸਕਦੇ ਹਾਂ। ਮੈਨੂੰ ਇਹ ਕਹਿਣੋਂ ਝਕ ਨਹੀਂ ਹੈ ਕਿ ਨਾ-ਮਿਲਵਰਤਣ ਦਾ ਪਹਿਲਾ ਜ਼ੋਸ਼-ਖਰੋਸ਼ ਮੁੱਕ ਚੁੱਕਾ ਹੈ ਤੇ ਇਸ ਰੋਸ ਬਿਨਾਂ ਮੁੜ ਨਾ-ਮਿਲਵਰਤਣ ਵੱਲ ਟੁਰਣਾ ਅਸੰਭਵ ਹੈ। ਇਸ ਵਾਸਤੇ ਪਹਿਲੀ ਲੋੜ ਮੁੜ ਜੋਸ਼ ਪੈਦਾ ਕਰਨਾ ਹੈ। ਜਦ ਅਸੀਂ

ਆਪਣੇ ਪੈਰਾਂ ਉੱਤੇ ਖੜ੍ਹੇ ਹੋਣਾ ਹੈ ਤਾਂ ਇਸ ਲਈ ਏਕਤਾ ਦੀ ਸਖ਼ਤ ਲੋੜ ਹੈ। ਬਿਨਾਂ ਏਕਤਾ ਦੇ ਅਸੀਂ ਕਿਸੇ ਤਰ੍ਹਾਂ ਭੀ ਆਪਣੇ ਪੈਰਾਂ ਉੱਤੇ ਖੜ੍ਹੇ ਨਹੀਂ ਹੋ ਸਕਦੇ। ਹੁਣ ਜਦ ਕਾਂਗਰਸ ਨੇ ਕੌਂਸਲ ਵਿਚ ਜਾਣ ਦਾ ਫ਼ੈਸਲਾ ਕਰ ਲਿਆ ਹੈ ਤਾਂ ਸਾਨੂੰ ਭੀ ਉਨ੍ਹਾਂ ਨਾਲ ਹੀ ਲਗਣਾ ਚਾਹੀਦਾ ਹੈ। ਮੈਂ ਜਾਣਦਾ ਹਾਂ ਕਿ ਸਾਨੂੰ ਮੁੜ ਕੌਂਸਲਾਂ ਛੋੜ ਕੇ ਛੇਤੀ ਹੀ ਨਿਕਲਣਾ ਪਵੇਗਾ ਪਰ ਉਸ ਨਿਕਲਣ ਨਾਲ ਮੈਨੂੰ ਨਿਸਚਾ ਹੈ ਕਿ ਅਜੇਹਾ ਜੋਸ਼ ਖਿਲਰੇਗਾ ਕਿ ਫਿਰ ਨਾ-ਮਿਲਵਰਤਣ ਦਾ ਜ਼ੋਰ ਵਧ ਜਾਏਗਾ। ਹਿੰਦੂ ਮੁਸਲਮਾਨ ਤਾਂ ਕੌਂਸਲਾਂ ਵਿਚ ਜਾਣਗੇ ਤੇ ਜੇ ਅਸੀਂ ਜਾਵਾਂਗੇ ਤਾਂ ਸਾਡਾ ਕੋਈ ਅਸਰ ਨਹੀਂ ਪੈਣਾ। ਸਾਡਾ ਅਸਰ ਇਕੱਠਾ ਹੋਣ ਵਿਚ ਹੀ ਪੈਂਦਾ ਹੈ। ਮੈਂ ਇਹ ਜਾਣਦਾ ਹਾਂ ਕਿ ਕੌਂਸਲਾਂ ਵਿਚ ਜਾਣਾ ਆਪਣਾ ਕਦਮ ਪਿੱਛੇ ਹਟਾਣਾ ਹੈ ਪਰ ਜਦ ਹਿੰਦੂ ਮੁਸਲਮਾਨ ਪਿੱਛੇ ਹਟ ਗਏ ਹਨ ਤਾਂ ਸਾਡਾ ਵੱਖਰਾ ਹੋ ਕੇ ਜੰਗ ਕਰਨਾ ਜੰਗ ਦੇ ਢੰਗਾਂ ਤੋਂ ਅੰਜਾਣ ਹੋਣ ਦਾ ਸਬੂਤ ਹੋਵੇਗਾ। ਜੇ ਸਾਡੇ ਸਾਥੀ ਪਿੱਛੇ ਹਟੇ ਹਨ ਤਾਂ ਸਾਨੂੰ ਭੀ ਪਿੱਛੇ ਹਟ ਕੇ ਜੰਗ ਕਰਨਾ ਚਾਹੀਦਾ ਹੈ। ਵੱਖੋ-ਵੱਖ ਹੋ ਕੇ ਜੰਗ ਕਰਨ ਨਾਲ ਹਾਰ ਦਾ ਡਰ ਹੋਇਆ ਕਰਦਾ ਹੈ। ਇਸ ਵਾਸਤੇ ਸਾਨੂੰ ਹਿੰਦੂ ਮੁਸਲਮਾਨਾਂ ਨਾਲੋਂ ਵੱਖਰਾ ਨਹੀਂ ਹੋਣਾ ਚਾਹੀਦਾ।

ਜੋ ਕੌਂਸਲਾਂ ਦੇ ਬਾਈਕਾਟ ਦੇ ਹੱਕ ਵਿਚ ਹਨ ਉਨ੍ਹਾਂ ਨੂੰ ਇਹ ਭੀ ਵਿਚਾਰ ਕਰ ਲੈਣਾ ਚਾਹੀਦਾ ਹੈ ਕਿ ਅਸਾਂ ਕੌਂਸਲਾਂ ਨੂੰ ਬਾਈਕਾਟ ਜ਼ਬਾਨੀ ਹੀ ਨਹੀਂ ਕਰਨਾ, ਸਗੋਂ ਮਗਰੋਂ ਇਨ੍ਹਾਂ ਕੌਂਸਲਾਂ ਦੇ ਲਾਏ ਟੈਕਸ ਬੰਦ ਕਰਨੇ ਹਨ। ਕੀ ਅਸਾਂ ਇਹ ਟੈਕਸ ਹਿੰਦੂ, ਮੁਸਲਮਾਨਾਂ ਦੇ ਨਾਲ ਹੋਏ ਬਿਨਾਂ ਬੰਦ ਕਰ ਸਕਦੇ ਹਾਂ ? ਜੇ ਨਹੀਂ ਤਾਂ ਉਨ੍ਹਾਂ ਨਾਲ ਲੈਣਾ ਬੜਾ ਜ਼ਰੂਰੀ ਹੈ। ਨਿਰਾ ਰਹਿਣ ਨਾਲ ਕੌਂਸਲਾਂ ਬਾਈਕਾਟ ਨਹੀਂ ਹੋ ਚੱਲੀਆਂ। ਕੌਂਸਲਾਂ ਤਾਂ ਬਾਈਕਾਟ ਤਦ ਹੀ ਹੋਣਗੀਆਂ ਜੇ ਉਨ੍ਹਾਂ ਦੇ ਕੀਤੇ ਫ਼ੈਸਲੇ ਨਾ ਚੱਲ ਸਕਣ। ਇਸ ਵਾਸਤੇ ਸਾਨੂੰ ਸਾਫ਼ ਨਜ਼ਰ ਨਾਲ ਹਾਲਤ ਤੋਂ ਵੱਖਰਾ ਹੋਣਾ ਚਾਹੀਦਾ ਹੈ। ਦਿਲ ਵਿਚ ਇਹ ਹੱਠ ਨਹੀਂ ਹੋਣਾ ਚਾਹੀਦਾ ਕਿ ਅੱਗੇ ਅਸੀਂ ਬਾਈਕਾਟ ਕੀਤਾ ਹੈ ਤੇ ਹੁਣ ਕਿਉਂ ਨਾ ਕਰੀਏ ? ਇਨ੍ਹਾਂ ਸਾਲਾਂ ਵਿਚ ਹੋਏ ਤਜ਼ਰਬੇ ਤੋਂ ਵੀ ਫਾਇਦਾ ਉਠਾਣਾ ਚਾਹੀਦਾ ਹੈ। ਨਿਰਾ ਰੁੱਸ ਕੇ ਬਹਿ ਜਾਣਾ ਆਪਣੀ ਰਾਜਸੀ ਮੌਤ ਖਰੀਦਣਾ ਹੈ। ਕਿਸੇ ਨਾ ਕਿਸੇ ਤਰ੍ਹਾਂ ਦੀ ਮਚਾਈ ਹਲਚਲੀ ਹੀ ਰੱਖਣੀ ਚਾਹੀਦੀ ਹੈ। ਜੇ ਕੌਂਸਲਾਂ ਨੂੰ ਬਾਈਕਾਟ ਕਰਕੇ ਕੋਈ ਹਲਚਲੀ ਮਚਾ ਸਕਦੇ ਹੋ ਤਾਂ ਬਹੁਤ ਚੰਗਾ ਹੈ, ਜੇ ਨਹੀਂ ਤਾਂ ਕੌਂਸਲਾਂ ਵਿਚ ਤੇ ਕੌਂਸਲਾਂ ਵਿੱਚੋਂ ਅਸਤੀਫ਼ੇ ਦੇਣ ਦੀ ਵੀ ਹਲਚਲੀ ਮਚਾ ਦੇਵੋ।

ਮੈਂ ਤਾਂ ਇਤਫ਼ਾਕ ਦੇ ਹੱਕ ਵਿਚ ਹਾਂ। ਇਹੋ ਵੱਡੀ ਦਲੀਲ ਮੇਰੀ ਹੈ ਕਿ ਹਿੰਦੂ ਮੁਸਲਮਾਨਾਂ ਨਾਲ ਮੋਢਾ ਜੋੜ ਕੇ ਚੱਲੋ। ਵਖੋ-ਵੱਖ ਹੋ ਕੇ ਨਾ ਟਾਕਰਾ ਕਰੋ ਪਰ ਨਾਲ ਹੀ ਮੈਂ ਇਹ ਕਹਾਂਗਾ ਕਿ ਹਿੰਦੂ ਮੁਸਲਮਾਨ ਨਾਲ ਇਕ ਰਾਏ ਹੋ ਕੇ ਟੁਰਦੇ-ਟੁਰਦੇ ਕਿਤੇ ਆਪੋ ਵਿਚ ਦੋ ਰਾਵਾਂ ਨਾ ਬਣਾ ਲੈਣੀਆਂ ਤਾਂ ਜੋ ਫ਼ੈਸਲਾ ਬਹੁ-ਸੰਮਤੀ ਨਾਲ ਸਿੱਖ ਲੈ ਕਰੇ ਸਭ ਉਸ ਨੂੰ ਪ੍ਰਵਾਨ ਕਰ ਲੈਣ। ✡ ✡ ✡

# ਹਿੰਦੂ ਅਖ਼ਬਾਰਾਂ ਦਾ ਪੁੱਠਾ ਵਤੀਰਾ

ਕਾਂਗਰਸ ਨੇ ਅਪੀਲ ਕੀਤੀ ਸੀ ਕਿ ਬਕਰੀਦ ਵਾਲੇ ਦਿਨ ਮੁਸਲਮਾਨਾਂ ਨਾਲ ਟਰਕੀ ਦੀ ਸੁਲਹ ਦੀ ਖੁਸ਼ੀ ਵਿਚ ਸਭ ਕੌਮਾਂ ਸ਼ਾਮਲ ਹੋਣ। ਇਸ ਵਾਸਤੇ ਹਰ ਥਾਂ ਹਿੰਦੂ, ਸਿੱਖ ਤੇ ਹੋਰ ਲੋਕੀਂ ਭੀ ਇਸ ਖੁਸ਼ੀ ਵਿਚ ਸ਼ਾਮਲ ਹੋਏ ਪਰ ਹਿੰਦੂ ਅਖ਼ਬਾਰਾਂ ਨੇ ਪਤਾ ਨਹੀਂ ਕਿਉਂ ਉਲਟ, ਹੀ ਵਤੀਰਾ ਪਕੜਿਆ ਹੋਇਆ ਹੈ। ਹਿੰਦੂਆਂ ਨੂੰ ਤਾਂ ਇਸ ਖੁਸ਼ੀ ਵਿਚ ਸ਼ਾਮਲ ਹੋਣ ਲਈ ਉਹ ਅਖ਼ਬਾਰ ਬੁਰਾ ਨਹੀਂ ਕਹਿੰਦੇ ਪਰ ਸਿੱਖਾਂ ਦੇ ਸ਼ਾਮਲ ਹੋਣ ਉੱਤੇ ਉਹ ਬਹੁਤ ਗੁੱਸੇ ਹਨ। ਖ਼ਾਸ ਤੌਰ ਨਾਲ ਪ੍ਰਤਾਪ ਤੇ ਮਿਲਾਪ ਨੇ ਤਾਂ ਬਹੁਤ ਫ਼ਜ਼ੂਲ ਗੱਲਾਂ ਲਿਖੀਆਂ ਹਨ। ਹਰ ਗੱਲ ਵਿਚ ਹਿੰਦੂ ਸਿੱਖ ਸਵਾਲ ਛੇੜ ਬਹਿਣਾ ਕਿਧਰ ਦੀ ਭਲੇਮਾਣਸੀ ਹੈ। ਜਿਸ ਤਰ੍ਹਾਂ ਮੁਸਲਮਾਨਾਂ ਨੂੰ ਹਿੰਦੂ ਕਿਹਾ ਜਾਵੇ ਤਾਂ ਉਹ ਬੁਰਾ ਮਨਾਂਦੇ ਹਨ ਤੇ ਹਿੰਦੂਆਂ ਨੂੰ ਮੁਸਲਮਾਨ ਕਿਹਾ ਜਾਏ ਤਾਂ ਉਹ ਬੁਰਾ ਸਮਝਦੇ ਹਨ। ਇਸੇ ਤਰ੍ਹਾਂ ਜੇ ਸਿੱਖਾਂ ਨੂੰ ਹਿੰਦੂ ਕਿਹਾ ਜਾਂਦਾ ਹੈ ਤਾਂ ਸਿੱਖ ਬੁਰਾ ਮਨਾਂਦੇ ਹਨ। ਸਾਨੂੰ ਮੁੜ-ਮੁੜ ਕੇ ਹਿੰਦੂ ਕਹਿਣਾ ਸਾਨੂੰ ਇਕ ਕਰਨ ਦਾ ਯਤਨ ਹੈ ਤੇ ਅਸੀਂ ਹਿੰਦੂ ਅਖ਼ਬਾਰਾਂ ਅੱਗੇ ਬੇਨਤੀ ਕਰਦੇ ਹਾਂ ਕਿ ਉਹ ਇਸ ਤਰ੍ਹਾਂ ਨਾਲ ਹਿੰਦੂਆਂ ਤੇ ਸਿੱਖਾਂ ਵਿਚ ਝਗੜਾ ਪਵਾਣ ਦਾ ਯਤਨ ਨਾ ਕਰਨ। ਸਿੱਖ ਜੋ ਕੁਝ ਹਨ ਸੋ ਹਨ, ਕਿਸੇ ਨੂੰ ਹੱਕ ਨਹੀਂ ਹੈ ਉਨ੍ਹਾਂ ਨੂੰ ਆਖੇ।

ਅਸੀਂ ਹੈਰਾਨ ਹਾਂ, ਕਿ ਪੰਡਤ ਮਾਲਵੀਆ ਜੀ ਦੇ ਕਥਨ ਦਾ, ਕਿ ਅੱਗੇ ਤੋਂ ਹਿੰਦੂ ਤੇ ਸਿੱਖ ਅਖ਼ਬਾਰ ਇਕ ਦੂਜੇ ਦੇ ਵਿਰੁੱਧ ਕੁਝ ਨਾ ਲਿਖਣ, ਜੋ ਸ਼ਕਾਇਤ ਹੋਵੇ, ਇਕ ਕਮੇਟੀ ਦੇ ਅੱਗੇ ਕੀਤਾ ਕਰਨ, ਇਨ੍ਹਾਂ ਹਿੰਦੂ ਅਖ਼ਬਾਰਾਂ ਉੱਤੇ ਕੀ ਅਸਰ ਹੋਇਆ ਹੈ। ਜੇਕਰ ਹਿੰਦੂ ਅਖ਼ਬਾਰਾਂ ਨੇ ਇਹੋ ਹੀ ਵਤੀਰਾ ਰੱਖਿਆ ਤਾਂ ਹਿੰਦੂ ਸਿੱਖਾਂ ਦੇ ਝਗੜੇ ਦੇ ਉਹੋ ਜ਼ਿੰਮੇਂਵਾਰ ਹੋਣਗੇ।

ਸਵਾਦਲੀ ਗੱਲ ਇਹ ਹੈ ਕਿ ਹਿੰਦੂ ਅਖ਼ਬਾਰ ਅਕਾਲੀਆਂ ਦੇ ਲਾਹੌਰ ਵਿਚ ਮੁਸਲਮਾਨਾਂ ਦੇ ਜਲੂਸ ਨਾਲ ਸ਼ਾਮਲ ਹੋਣ ਵਿਚ ਤਲਮਲਾਏ ਹਨ। ਜਿਥੇ ਇਤਨੀ ਗਿਣਤੀ ਵਿਚ ਅਕਾਲੀ ਸ਼ਾਮਲ ਨਾ ਹੁੰਦੇ ਜੇਕਰ ਹਿੰਦੂ ਆਪ ਸ਼੍ਰੋਮਣੀ ਕਮੇਟੀ ਨੂੰ ਨਾ ਕਹਿੰਦੇ। ਦੋ ਪਤਵੰਤੇ ਹਿੰਦੂ ਆਗੂਆਂ ਨੇ ਸ਼੍ਰੋਮਣੀ ਕਮੇਟੀ ਨੂੰ ਦਸਿਆ ਕਿ ਲਾਹੌਰ ਵਿਚ ਹਿੰਦੂ, ਮੁਸਲਮਾਨਾਂ ਦਾ ਬਕਰੀਦ ਵਾਲੇ ਦਿਨ ਫ਼ਸਾਦ ਹੋ ਜਾਣ ਦਾ ਡਰ ਹੈ ਤੇ ਇਸ ਕਰਕੇ ਅਕਾਲੀ ਸਿੰਘ ਕਾਫ਼ੀ ਗਿਣਤੀ ਵਿਚ ਮੁਸਲਮਾਨਾਂ ਦੇ ਜਲੂਸ ਵਿਚ ਸ਼ਾਮਲ ਹੋਣ, ਜੋ ਮੁਸਲਮਾਨਾਂ ਨੂੰ ਸਮਝਾ ਬੁਝਾ ਭੀ ਲੈਣਗੇ ਤੇ ਜੇ ਫ਼ਸਾਦ ਹੋਣ ਲੱਗਾ ਤਾਂ ਸ਼ੁਰੂ ਵਿਚ ਹੀ ਰੋਕ ਲੈਣਗੇ। ਇਸ ਕਾਰਨ ਕਰਕੇ ਹੀ ਕੁਝ ਜਥੇ ਪਿੰਡਾਂ ਵਿੱਚੋਂ ਬੁਲਾ ਕੇ ਲਾਹੌਰ ਜਲੂਸ ਵਿਚ ਸ਼ਾਮਲ ਹੋਣ ਲਈ ਘੱਲੇ ਸਨ ਪਰ ਮਾਲੂਮ ਹੁੰਦਾ ਹੈ ਕਿ ਹਿੰਦੂ ਅਖ਼ਬਾਰਾਂ ਨੂੰ ਹੁਣ ਸਿੱਖ ਦੁਖਣ ਲੱਗ ਪਏ ਹਨ ਜੋ ਉਹ ਬਿਨਾਂ ਕਿਸੇ ਗੱਲ ਦੇ ਵਿਚਾਰੇ, ਸਿੱਖਾਂ ਦੀ ਵਿਰੋਧਤਾ ਕਰਨ ਲੱਗ ਜਾਂਦੇ ਹਨ।

☆ ☆ ☆

# ਕੂਕੇ ਕਿਸ ਤਰ੍ਹਾਂ ਗਿਰ ਰਹੇ ਹਨ ?

ਅਸਾਂ ਸਾਰੇ ਕੂਕਿਆਂ ਦਾ ਇਤਿਹਾਸ ਫੋਲਣ ਦੀ ਲੋੜ ਨਹੀਂ ਸਮਝਦੇ, ਕਿਉਂਕਿ ਸਾਨੂੰ ਨਿਸਚਾ ਹੈ ਕਿ ਹਰ ਇਕ ਸੱਜਣ ਸਾਡੀ ਇਸ ਗੱਲ ਨਾਲ ਇਤਫ਼ਾਕ ਕਰੇਗਾ ਕਿ ਕੂਕਿਆਂ ਦਾ ਜਨਮ ਬਾਬਾ ਰਾਮ ਸਿੰਘ ਜੀ ਦੇ ਸਿੱਖੀ ਜੀਵਨ ਤੇ ਸਿੱਖੀ ਜੋਸ਼ ਦਾ ਨਤੀਜਾ ਸੀ। ਬਾਬਾ ਰਾਮ ਸਿੰਘ ਜੀ ਭਜਨੀਕ ਪੁਰਸ਼ ਸਨ ਤੇ ਇਸ ਕਰਕੇ ਉਨ੍ਹਾਂ ਦੇ ਮਨ ਵਿਚ ਸਿੱਖੀ ਪ੍ਰੇਮ ਠਾਠਾਂ ਮਾਰਦਾ ਸੀ। ਜਿਸ ਕਰਕੇ ਉਨ੍ਹਾਂ ਦੇ ਚੁਫ਼ੇਰੇ ਬਹੁਤ ਸਾਰੇ ਭਜਨੀਕ ਤੇ ਸਿੱਖੀ ਜੋਸ਼ ਵਾਲੇ ਸੱਜਣ ਜਮਾਂ ਹੋ ਗਏ। ਬੇਸ਼ੱਕ ਕੁਝ ਪਖੰਡੀ ਭੀ ਉਨ੍ਹਾਂ ਦੇ ਨਾਲ ਰਲ ਗਏ, ਜਿਸ ਤਰ੍ਹਾਂ ਕਿ ਹਰ ਇਕ ਨੇਕ ਲਹਿਰ ਵਿਚ ਰਲ ਜਾਂਦੇ ਹਨ। ਕੂਕਿਆਂ ਦੀ ਲਹਿਰ ਨੇ ਇਕ ਗ਼ਲਤੀ ਖਾਧੀ ਸੀ, ਨਹੀਂ ਤਾਂ ਉਹ ਕਦੇ ਨਾ ਦਬਾਏ ਜਾਂਦੇ। ਉਨ੍ਹਾਂ ਦੀ ਗ਼ਲਤੀ ਇਹ ਸੀ ਕਿ ਅਜੇ ਤੱਕ ਉਹ ਆਪਣੇ ਪੰਥ ਨੂੰ ਨਾਮਧਾਰੀ ਪੰਥ ਕਹਿੰਦੇ ਤੇ ਉਪਰੇ-ਉਪਰੇ ਰਹਿੰਦੇ ਹਨ। ਇਸ ਤਰ੍ਹਾਂ ਉਨ੍ਹਾਂ ਦਾ ਪੰਥ ਨਾਲੋਂ ਵੱਖਰਾ ਹੋਣਾ ਗ਼ਲਤੀ ਸੀ। ਅਸੀਂ ਇਹ ਨਹੀਂ ਕਹਿ ਸਕਦੇ ਕਿ ਇਹ ਗ਼ਲਤੀ ਬਾਬਾ ਰਾਮ ਸਿੰਘ ਜੀ ਨੇ ਖਾਧੀ ਸੀ ਜਾਂ ਨੌਕਰਸ਼ਾਹੀ ਨੇ ਕਿਸੇ ਟਪਲੇ ਨਾਲ ਕੂਕਿਆਂ ਨੂੰ ਪੰਥ ਗੁਰੂ ਨਾਲੋਂ ਵੱਖਰਾ ਕਰਨ ਵਿੱਚ ਕਾਮਯਾਬੀ ਹਾਸਲ ਕਰ ਲਈ ਸੀ। ਉਸ ਵੇਲੇ ਨੌਕਰਸ਼ਾਹੀ ਕੂਕਿਆਂ ਨੂੰ ਕੁਚਲਣਾ ਚਾਹੁੰਦੀ ਸੀ। ਜਿਸ ਤਰ੍ਹਾਂ ਕਿ ਹੁਣ ਅਕਾਲੀਆਂ ਨੂੰ ਕੁਚਲਣਾ ਚਾਹੁੰਦੀ ਹੈ। ਕਾਰਨ ਇਹ ਸੀ ਕਿ ਕੂਕੇ ਚੰਗੇ ਜਥੇਬੰਦ ਹੋ ਰਹੇ ਸਨ। ਜੋ ਨੌਕਰਸ਼ਾਹੀ ਨੂੰ ਖ਼ਤਰਨਾਕ ਗੱਲ ਨਜ਼ਰ ਆਉਂਦੀ ਸੀ। ਇਸ ਤਰ੍ਹਾਂ ਪੰਥ ਨਾਲੋਂ ਵੱਖਰਾ ਹੋਣਾ ਹੀ ਕੂਕਿਆਂ ਦੀ ਹਾਰ ਦਾ ਕਾਰਨ ਹੋਇਆ ਸੀ, ਕਿਉਂਕਿ ਜਿਸ ਵੇਲੇ ਸਰਕਾਰ ਨੇ ਕੂਕਿਆਂ ਨੂੰ ਕੁਚਲਿਆ ਤਾਂ ਸਾਰੇ ਪੰਥ ਨੇ ਇਕ ਜਾਨ ਹੋ ਕੇ ਉਨ੍ਹਾਂ ਦੀ ਮਦਦ ਨਹੀਂ ਕੀਤੀ। ਕੂਕਿਆਂ ਦੇ ਵੱਖਰਿਆਂ ਹੋਣ ਦਾ ਇਹ ਕਾਰਨ ਸੀ ਕਿ ਉਹ ਬਾਬਾ ਰਾਮ ਸਿੰਘ ਜੀ ਨੂੰ ਵੱਖਰਾ ਗੁਰੂ ਮੰਨਣ ਲੱਗ ਪਏ ਸਨ ਜਾਂ ਉਨ੍ਹਾਂ ਨੇ ਵੱਖਰਾ ਹੋਣ ਕਰਕੇ ਹੀ ਆਪਣਾ ਵੱਖਰਾ ਗੁਰੂ ਬਨਾਣਾਂ ਭੀ ਜ਼ਰੂਰੀ ਸਮਝਿਆ। ਇਹ ਪੱਕਾ ਨਹੀਂ ਕਿਹਾ ਜਾ ਸਕਦਾ ਕਿ ਵੱਖਰਾ ਗੁਰੂ ਮੰਨਣ ਕਰਕੇ ਕੂਕੇ ਪੰਥ ਨਾਲੋਂ ਵੱਖਰੇ ਹੋਏ ਸਨ ਕਿ ਵੱਖਰਾ ਹੋਣ ਨਾਲ ਉਨ੍ਹਾਂ ਵੱਖਰਾ ਗੁਰੂ ਭੀ ਮੰਨ ਲਿਆ, ਕਿਹੜੀ ਗੱਲ ਕਾਰਨ ਸੀ ਤੇ ਕਿਹੜੀ ਦੂਜੀ ਦਾ ਨਤੀਜਾ ਸੀ, ਇਥੇ ਲੱਭਣ ਦੀ ਲੋੜ ਨਹੀਂ ਹੈ। ਮੁਕਦੀ ਗੱਲ ਇਹ ਹੈ ਕਿ ਕੂਕਿਆਂ ਨੇ ਬਾਬਾ ਰਾਮ ਸਿੰਘ ਜੀ ਨੂੰ ਦਸਾਂ ਗੁਰੂਆਂ ਦੇ ਬਰਾਬਰ ਮੰਨ ਕੇ ਸਦਾ ਲਈ ਅਪਣਾ ਫਿਰਕਾ ਵੱਖਰਾ ਕਰ ਲਿਆ।

### ਕਿਹਾ ਜਿਹਾ ਗੁਰੂ

ਬੇਸ਼ੱਕ ਉਹ ਜ਼ਮਾਨੇ ਵਿਚ ਹਿੰਦੂਆਂ ਦੀ ਨਕਲ ਕਰਕੇ ਸਿੱਖ ਵੀ ਗੁਰੂ ਧਾਰਿਆ ਕਰਦੇ ਸਨ ਪਰ ਇਹ ਗੁਰੂ ਧਾਰਨਾ ਕੁਝ ਹੋਰ ਅਰਥ ਰੱਖਦਾ ਹੈ। ਕਦੇ-ਕਦੇ ਆਪਣੇ ਇਸ ਧਾਰਨ ਕੀਤੇ ਗੁਰੂ ਨੂੰ ਦਸਾਂ ਗੁਰੂਆਂ ਦੀ ਪਦਵੀ ਨਹੀਂ ਸੀ ਦਿੱਤੀ ਜਾ ਸਕਦੀ। ਅੱਜ-ਕਲ੍ਹ ਹਿੰਦੂ ਆਪਣਾ ਜ਼ਾਤੀ ਗੁਰੂ ਧਾਰਨ ਕਰਦੇ ਹਨ ਪਰ ਉਸ ਗੁਰੂ ਨੂੰ ਵੇਦ ਭਗਵਾਨ ਦਾ ਉਪਦੇਸ਼ ਦੱਸਣ ਵਾਲਾ ਸਮਝਦੇ ਹਨ, ਵੇਦ ਦੇ ਉਪਦੇਸ਼ ਦੇ ਬਰਾਬਰ ਉਸ ਦੇ ਆਪਣੇ ਕਥਨ ਨੂੰ ਨਹੀਂ ਮੰਨਦੇ। ਇਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਜੀ ਦੇ ਜ਼ਮਾਨੇ ਵਿਚ ਹਰ ਕੁਰੀਤੀਆਂ ਦੇ ਨਾਲ ਹੀ ਇਹ ਕੁਰੀਤੀ ਭੀ ਸਿੱਖਾਂ ਵਿਚ ਆ ਗਈ ਸੀ ਕਿ ਉਹ ਗੁਰੂ ਧਾਰਨ ਕੀਤਾ ਕਰਦੇ ਸਨ ਪਰ ਇਸ ਤਰ੍ਹਾਂ ਦੇ ਗੁਰੂ ਨੂੰ ਉਹ ਮਾਮੂਲੀ ਉਸਤਾਦ ਵਾਂਗੂੰ ਸਮਝਦੇ ਸਨ ਤੇ ਉਸ ਦਾ ਗੁਰੂਪੁਣਾ ਇਤਨਾਂ ਹੀ ਸੀ ਕਿ ਉਹ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ ਆਪਣੇ ਸਿੱਖ ਨੂੰ ਸੁਣਾਂਦਾ ਸੀ। ਅੱਜ-ਕਲ੍ਹ ਭੀ ਕੂਕੇ ਗੁਰੂ-ਧਾਰਨ ਕਰਦੇ ਹਨ ਪਰ ਅਜਿਹੇ ਧਾਰਨ ਕੀਤੇ ਗੁਰੂ ਨੂੰ ਉਹ ਬਾਬਾ ਰਾਮ ਸਿੰਘ ਜੀ ਵਾਂਗੂੰ ਨਹੀਂ ਮੰਨਦੇ। ਜੇ ਤਾਂ ਕੂਕੇ ਉਸ ਵੇਲੇ ਇਸੇ ਤਰ੍ਹਾਂ ਬਾਬਾ ਰਾਮ ਸਿੰਘ ਜੀ ਨੂੰ ਦਸਾਂ ਗੁਰੂਆਂ ਦੀ ਬਰਾਬਰੀ ਦੀ ਪਦਵੀਂ ਨਾ ਦੇਂਦੇ ਤਾਂ ਉਹ ਬਾਕੀ ਪੰਥ ਨਾਲੋਂ ਨਾ ਟੁਟਦੇ ਤੇ ਸਰਕਾਰ ਉਨ੍ਹਾਂ ਨੂੰ ਇਸ ਤਰ੍ਹਾਂ ਸੌਖਾ ਹੀ ਕੁਚਲ ਨਹੀਂ ਸਕਦੀ।

### ਗ਼ਲਤੀ ਉੱਤੇ ਗ਼ਲਤੀ

ਇਸ ਪਹਿਲੀ ਗ਼ਲਤੀ ਨੂੰ ਕੂਕਿਆਂ ਨੇ ਸੰਭਾਲਿਆ ਨਹੀਂ। ਸਗੋਂ ਹੁਣ ਦੇ ਜ਼ਮਾਨੇ ਵਿਚ ਉਨ੍ਹਾਂ ਵਿੱਚੋਂ ਕਈ ਨਿਕਲ ਪਏ ਹਨ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਾਨ ਵਿਚ ਦੁਰਬਚਨ ਬੋਲਣ ਲੱਗ ਪਏ ਹਨ। ਅਜੇ ਤੱਕ ਆਮ ਕੂਕੇ ਗੁਰੂ ਗ੍ਰੰਥ ਸਾਹਿਬ ਨੂੰ ਨਮਸਕਾਰ ਕਰਦੇ ਹਨ, ਪਰ ਇਕ ਟੋਲਾ ਨਿਰੀ ਦਲੀਲਬਾਜ਼ੀ ਦੇ ਕਾਰਨ ਦੇਹ ਧਾਰੀ ਗੁਰੂ ਗ੍ਰੰਥ ਸਾਹਿਬ ਦੀ ਇੱਜ਼ਤ ਕਰਨੋਂ ਭੀ ਹਟ ਗਏ ਹਨ। ਇਸ ਦਾ ਨਤੀਜਾ ਕੂਕਿਆਂ ਦਾ ਨਾਸ ਹੀ ਹੋਵੇਗਾ। ਇਸੇ ਕਾਰਨ ਤਰਨ ਤਾਰਨ ਸਾਹਿਬ ਦੀ ਪ੍ਰਕਰਮਾ ਵਿਚ ਬੈਠ ਕੇ ਕੂਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਆਇਆਂ ਉੱਠੇ ਨਹੀਂ ਸਨ, ਜਿਸ ਕਰਕੇ ਫ਼ਸਾਦ ਹੋਇਆ ਹੈ। ਗੁਰਦੁਆਰਿਆਂ ਦੀ ਹੱਦ ਵਿਚ ਕਿਸੇ ਨੂੰ ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਇੱਜ਼ਤੀ ਕਰਨ ਦਾ ਹੱਕ ਨਹੀਂ ਹੋ ਸਕਦਾ। ਅਸੀਂ ਜਾਣਦੇ ਹਾਂ ਕਿ ਸਿੱਖਾਂ ਦੇ ਖ਼ਿਆਲਾਂ ਦੀ ਇੱਜ਼ਤ ਕਰਦੇ ਹੋਏ ਹਿੰਦੂ ਮੁਸਲਮਾਨ ਵੀ ਨਾ ਸਿਰਫ਼ ਗੁਰਦੁਆਰਿਆਂ ਦੀ ਹੱਦ ਵਿਚ ਹੀ ਸਗੋਂ ਬਾਹਰ ਭੀ ਗੁਰੂ ਗ੍ਰੰਥ ਸਾਹਿਬ ਦੇ ਆਇਆਂ ਉੱਠ ਖੜ੍ਹੇ ਹੁੰਦੇ ਹਨ ਪਰ ਇਹ ਕੂਕੇ ਪੁੱਠੇ ਰਾਹ ਹੀ ਪੈ ਗਏ ਹਨ ਤਾਂ ਇਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਇੱਜ਼ਤੀ ਕਰਨ ਤੇ ਸਿੱਖਾਂ ਦੇ ਮਨ ਦੁਖਾਣ ਦਾ ਖ਼ਾਸ ਸ਼ੌਕ ਲੱਗ ਗਿਆ ਹੈ।

### ਦਬਕੇ ਮਾਰਨ ਦੀ ਗ਼ਲਤੀ

ਇਸ ਤਰ੍ਹਾਂ ਪਹਿਲੀ ਗ਼ਲਤੀ ਮਗਰੋਂ ਜਦ ਕੂਕੇ ਕਮਜ਼ੋਰ ਹੋ ਗਏ ਤਾਂ ਕੁਦਰਤੀ

ਤੌਰ 'ਤੇ ਇਨ੍ਹਾਂ ਵਿਚ ਪਖੰਡ ਭੀ ਵੱਧ ਗਿਆ। ਇਸ ਵਧਦੇ ਪਖੰਡ ਨੇ ਇਨ੍ਹਾਂ ਕੂਕਿਆਂ ਨੂੰ ਫੋਕੇ ਦਬਕੇ ਮਾਰਨਾ ਸਿੱਖਾ ਦਿੱਤਾ। ਲੋਕੀਂ ਇਨ੍ਹਾਂ ਤੋਂ ਭੈਅ ਖਾਂਦੇ ਸਨ ਪਰ ਇਹ ਗਿਰ ਚੁੱਕੇ ਹਨ। ਜਿਸ ਕਰਕੇ ਇਨ੍ਹਾਂ ਨੇ ਆਪਣਾ ਮਤਲਬ ਦਬਕਿਆਂ ਨਾਲ ਹੀ ਸਿੱਧ ਕਰਨ ਦਾ ਯਤਨ ਕੀਤਾ। ਜੇ ਇਹ ਕਿਸੇ ਦਲੀਲ ਅਨੁਸਾਰ ਪੰਥ ਨਾਲ ਚਲਦੇ ਤਾਂ ਪੰਥ ਨੇ ਇਨ੍ਹਾਂ ਨੂੰ ਮੁੜ ਗਲੇ ਨਾਲ ਲਾ ਲਿਆ ਸੀ ਪਰ ਇਨ੍ਹਾਂ ਨੇ ਠੀਕ ਗੱਲ ਨਾ ਸਮਝੀ ਤੇ ਬਾ ਦਲੀਲ ਨਾ ਹੋਏ।

ਇਨ੍ਹਾਂ ਕਿਸੇ ਸ਼ਰਾਰਤੀ ਦੇ ਮਗਰ ਲੱਗ ਕੇ ਇਹ ਸਮਝਿਆ ਕਿ ਪੰਥ ਨੂੰ ਦਬਕਿਆਂ ਨਾਲ ਡਰਾ ਕੇ ਆਪਣਾ ਮਤਲਬ ਸਿੱਧ ਕਰਾਂਗੇ। ਜਦ ਪੰਥ ਅਜੇਹੇ ਦਬਕਿਆਂ ਵਿਚ ਨਾ ਆਇਆ ਤਾਂ ਇਨ੍ਹਾਂ ਹੋਰ ਵੱਧ ਕੇ ਦਬਕੇ ਮਾਰੇ, ਜਦ ਉਹ ਭੀ ਕਾਮਯਾਬ ਨਾ ਹੋਏ ਤਾਂ ਇਨ੍ਹਾਂ ਉਸੇ ਲਾਇਨ ਉੱਤੇ ਹੋਰ ਕਦਮ ਅੱਗੇ ਰੱਖਿਆ, ਇਸ ਨਾਲ ਇਹ ਕਦਮ-ਕਦਮ ਪੰਥ ਨਾਲ ਪਰੇ ਜਾ ਰਹੇ ਸਨ। ਸਾਨੂੰ ਬੜਾ ਸ਼ੌਂਕ ਹੋਵੇਗਾ ਜੇ ਇਹਨਾਂ ਵਿੱਚੋਂ ਕੋਈ ਭੀ ਅਜੇਹਾ ਸਿਆਣਾ ਨਾ ਨਿਕਲੇ, ਜੋ ਇਨ੍ਹਾਂ ਨੂੰ ਆਪਣੀ ਗ਼ਲਤੀ ਸਮਝ ਕੇ ਸਿੱਧੇ ਰਾਹ ਉੱਤੇ ਲਿਆਵੇ। ਪੰਥ ਹਰ ਵੇਲੇ ਹਰ ਇਕ ਨੂੰ ਗਲੇ ਲਾਣ ਲਈ ਤਿਆਰ ਹੈ ਪਰ ਦਬਕੇ, ਜੋ ਜਥੇਬੰਦੀ ਨੂੰ ਤੋੜਨ ਦਾ ਕਾਰਨ ਬਣਿਆ ਕਰਦੇ ਹਨ ਕਦੇ ਭੀ ਨਹੀਂ ਸਹਾਰੇ ਜਾ ਸਕਦੇ। ਜੇ ਇਹ ਗੱਲ ਛੱਡ ਦੇਣ ਤਾਂ ਅਸੀਂ ਆਸ ਕਰਦੇ ਹਾਂ ਕਿ ਸਭ ਕੰਮ ਠੀਕ ਹੋ ਜਾਵੇਗਾ ਪਰ ਜੇ ਉਨ੍ਹਾਂ ਆਪਣਾ ਵਤੀਰਾ ਨਾ ਬਦਲਿਆ ਤਾਂ ਉਸ ਦਾ ਨਤੀਜਾ ਭਾਵੇਂ ਪੰਥ ਨੂੰ ਨੁਕਸਾਨ ਹੀ ਦੇਵੇਗਾ ਪਰ ਕੂਕਿਆਂ ਦਾ ਖ਼ਾਤਮਾ ਹੀ ਕਰੇਗਾ। ਨੌਕਰਸ਼ਾਹੀ ਦੀ ਮਦਦ ਉੱਤੇ ਆਸ ਰੱਖ ਕੇ ਕੋਈ ਝਗੜਾ ਪਾਣਾ ਸਖ਼ਤ ਮੂਰਖਤਾ ਸਾਬਤ ਹੋਵੇਗੀ।

✡ ✡ ✡

# ਸਿੱਖ ਗ਼ੈਰ ਜਾਨਬਦਾਰ ਕਿਉਂ ਹਨ ਤੇ ਕਦ ਤੱਕ ਰਹਿਣਗੇ ?

ਪਿਛਲੇ ਸਾਲ ਅੰਮ੍ਰਿਤਸਰ ਦੇ ਹਿੰਦੂ-ਮੁਸਲਮਾਨ ਫ਼ਸਾਦ ਵਿਚ ਸਿੱਖਾਂ ਦੇ ਗ਼ੈਰ ਜਾਨਬਦਾਰ ਰਹਿਣ ਦਾ ਕਾਰਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਨੀਅਤ ਸੀ ਤੇ ਅੰਮ੍ਰਿਤਸਰ ਗ਼ੈਰ ਜਾਨਬਦਾਰ ਰਹਿਣ ਨਾਲ ਹਰ ਥਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਸ਼ਾਰਾ ਸਮਝ ਕੇ ਗ਼ੈਰ ਜਾਨਬਦਾਰ ਬਣ ਗਏ ਹਨ ਪਰ ਸਿੱਖਾ ਦੀ ਗ਼ੈਰ ਜਾਨਬਦਾਰੀ "ਵਡਦਿਲੀ" ਨਹੀਂ ਹੈ। ਸਾਡਾ ਭਾਵ ਇਹ ਹੈ ਕਿ ਜਿਸ ਤਰ੍ਹਾਂ ਅੰਗ੍ਰੇਜ਼ ਇਸ ਵੇਲੇ ਜਰਮਨੀ ਤੇ ਫ਼ਰਾਂਸ ਦੇ ਝਗੜੇ ਵਿਚ ਗ਼ੈਰ ਜਾਨਬਦਾਰ ਹਨ ਤੇ ਉਕਾ ਦਖ਼ਲ ਨਹੀਂ ਦੇਂਦੇ ਪਰ ਮੂੰਹੋਂ ਕਹਿੰਦੇ ਹਨ ਕਿ ਇਹ ਗ਼ੈਰ ਜਾਨਬਦਾਰੀ "ਵੱਡਦਿਲੀ" ਹੈ। ਇਸ ਦਾ ਦਖ਼ਲ ਦੇਣ ਦਾ ਨਤੀਜਾ ਇਹ ਨਿਕਲ ਰਿਹਾ ਹੈ ਕਿ ਫ਼ਰਾਂਸ ਜਰਮਨੀ ਉੱਤੇ ਹਰ ਤਰ੍ਹਾਂ ਨਾਲ ਜਬਰਦਸਤੀ ਤੇ ਜ਼ੁਲਮ ਕਰ ਰਿਹਾ ਹੈ। ਇਹ ਗ਼ੈਰ ਜਾਨਬਦਾਰੀ ਉਸ ਤਰ੍ਹਾਂ ਦੀ ਹੈ, ਜਿਸ ਤਰ੍ਹਾਂ ਕਿ ਇਕ ਬਘਿਆੜ ਇਕ ਬੱਚੇ ਉੱਤੇ ਹਮਲਾ ਕਰ ਦੇਵੇ ਤੇ ਕੋਲ ਖੜੋਤਾ ਕੋਈ ਆਦਮੀ ਹੱਥ ਬੰਨ੍ਹੀਂ ਖੜ੍ਹੋਤਾ ਰਹੇ ਤੇ ਕਹੇ ਮੈਂ ਗ਼ੈਰ ਜਾਨਬਦਾਰ ਹਾਂ ਤੇ ਮੇਰੀ ਗ਼ੈਰ ਜਾਨਬਦਾਰੀ "ਵੱਡਦਿਲੀ" ਹੈ। ਸਿੱਖਾਂ ਦੀ ਗ਼ੈਰ ਜਾਨਬਦਾਰੀ ਇਸ ਤਰ੍ਹਾਂ ਦੀ ਨਹੀਂ ਹੈ। ਸਿੱਖ ਇਹ ਨਹੀਂ ਸਹਾਰ ਸਕਦੇ ਕਿ ਮੁਸਲਮਾਨ ਹਿੰਦੂਆਂ ਨੂੰ ਮਾਰਦੇ ਜਾਣ ਤੇ ਉਹ ਕੋਲ ਹੱਥ ਬਨ੍ਹ ਕੇ ਵੇਖਦੇ ਰਹਿਣ ਕਿ ਮੁਸਲਮਾਨ, ਹਿੰਦੂ ਕਿਸ ਤਰ੍ਹਾਂ ਔਖਾ ਨਾ ਕਰਨ। ਇਸ ਵਿਚ ਸ਼ੱਕ ਨਹੀਂ ਕਿ ਪੰਜਾਬ ਦੇ ਕਰੀਬਨ ਸਭ ਸ਼ਹਿਰਾਂ ਵਿਚ ਹਿੰਦੂ ਕਮਜ਼ੋਰ ਹਨ, ਜਿਸ ਕਰਕੇ ਉਨ੍ਹਾਂ ਦੀ ਰਾਖੀ ਦੀ ਹੀ ਲੋੜ ਹੈ। ਸ਼ੋਕ ਤਾਂ ਇਹ ਹੈ ਕਿ ਇਥੇ ਇਕ ਜਬਰਦਸਤ ਨੌਕਰਸ਼ਾਹੀ ਹੈ, ਜਿਸ ਨੂੰ ਅਸੀਂ ਕਿਸੇ ਫ਼ੈਸਲਾ ਕਰਨ ਵੇਲੇ ਅੱਖੋਂ ਉਹਲੇ ਨਹੀਂ ਕਰ ਸਕਦੇ, ਨਹੀਂ ਤਾਂ ਹੁਣ ਦੇ ਝਗੜੇ ਵਿਚ ਸਿੱਖਾਂ ਦੀ ਗ਼ੈਰ ਜਾਨਬਦਾਰੀ ਵਿਚ ਸ਼ਾਇਦ ਕਿਸੇ ਕਿਸਮ ਦਾ ਫ਼ਰਕ ਹੁੰਦਾ। ਗ਼ੈਰ ਜਾਨਬਦਾਰ ਤਾਂ ਸਿੱਖ ਹਰ ਹਾਲਤ ਵਿਚ ਰਹਿੰਦੇ ਤੇ ਰਹਿਣਾ ਚਾਹੀਦਾ ਹੈ, ਕਿਉਂਕਿ ਸਿੱਖਾਂ ਦਾ ਮਤਲਬ ਦੋਹਾਂ ਕੌਮਾਂ ਵਿਚ ਮੁੜ ਇਤਫ਼ਾਕ ਕਰਾਣ ਹੈ। ਜਿਸ ਵਿਚ, ਸਿਰਫ਼ ਹਿੰਦੂ, ਮੁਸਲਮਾਨਾਂ ਦਾ ਹੀ ਫਾਇਦਾ ਹੈ, ਸਗੋਂ ਸਿੱਖਾਂ ਦਾ ਤੇ ਸਾਰੇ ਦੇਸ਼ ਦਾ ਫਾਇਦਾ ਹੈ। ਹਿੰਦੂ ਮੁਸਲਮਾਨਾਂ ਦੇ ਏਕ ਵਿਚ ਹੈ। ਜੇ ਸਿੱਖ ਭੀ ਕਿਸੇ ਤਰ੍ਹਾਂ ਕਿਸੇ ਧੜੇ ਵਿਚ ਪੈ ਜਾਣ, ਤਾਂ ਫ਼ੈਸਲਾ ਕਰਾਨ ਵਾਲਾ ਕੌਣ ਰਹੇਗਾ ?

ਇਸ ਵੇਲੇ ਅੰਮ੍ਰਿਤਸਰ ਦੇ ਫ਼ਸਾਦਾਂ ਵਿਚ ਮੁਸਲਮਾਨ ਹੀ ਹਿੰਦੂਆਂ ਉੱਤੇ ਹਮਲਾ ਕਰਦੇ ਸਨ, ਜਿਸ ਵਿਚ ਅਕਾਲੀ ਵਿਚਕਾਰ ਹੋ ਜਾਂਦੇ ਸਨ ਤੇ ਹਿੰਦੂਆਂ ਨੂੰ ਬਚਾ

ਲੈਂਦੇ ਸਨ। ਪਹਿਲੇ ਝਗੜੇ ਦਾ ਸਾਨੂੰ ਠੀਕ ਪਤਾ ਨਹੀਂ ਹੈ ਕਿ ਉਸ ਵਿਚ ਕਿਸ ਦੀ ਜ਼ਿਆਦਤੀ ਸੀ ਪਰ ਮਗਰੋਂ ਹਿੰਦੂ ਦੁਕਾਨਾਂ ਬੰਦ ਕਰਕੇ ਆਪਣੇ-ਆਪਣੇ ਮਹੱਲੇ ਵਿਚ ਹੀ ਰਹੇ। ਸਿਰਫ਼ ਮੁਸਲਮਾਨ ਹੀ ਆਪਣੇ ਮੱਹਲਿਆਂ ਵਿੱਚੋਂ ਨਿਕਲ ਕੇ ਹਮਲਾ ਕਰਨ ਜਾਂਦੇ ਸਨ। ਇਕੱਲੇ ਦੀ ਮਾਰ ਤਾਂ ਦੋਹਾਂ ਨੇ ਹੀ ਕੀਤੀ ਹੈ, ਪਰ ਦੂਜੇ ਦੇ ਥਾਂ ਉੱਤੇ ਹਮਲੇ ਸਿਰਫ਼ ਮੁਸਲਮਾਨਾਂ ਨੇ ਹੀ ਕੀਤੇ ਸਨ ਤੇ ਉਨ੍ਹਾਂ ਤੋਂ ਬਚਾਣ ਲਈ ਅਕਾਲੀਆਂ ਨੇ ਨਾ ਸਿਰਫ਼ ਯਤਨ ਹੀ ਕੀਤਾ ਸੀ, ਸਗੋਂ ਇਸ ਵਿਚ ਕਾਮਯਾਬੀ ਵੀ ਕਰ ਲਈ ਸੀ। ਨਤੀਜਾ ਇਹ ਹੋਇਆ ਹੈ ਕਿ ਅੰਮ੍ਰਿਤਸਰ ਵਿਚ ਨੁਕਸਾਨ ਬਹੁਤ ਘੱਟ ਹੋਇਆ ਹੈ ਤੇ ਮੌਤ ਕੋਈ ਭੀ ਨਹੀਂ ਹੋਈ, ਜਿਸ ਕਰਕੇ ਮੁਸਲਮਾਨਾਂ ਦੇ ਤਅੱਲੁਕਾਤ ਬਹੁਤ ਵਿਗੜੇ ਨਹੀਂ ਹਨ।

ਮੁੜ ਅਸਲ ਗੱਲ ਉੱਤੇ ਆਈਏ, ਸਿੱਖ ਗ਼ੈਰ ਜਾਨਬਦਾਰ ਰਹਿਣ ਤੋਂ ਬਿਨਾਂ ਹੋਰ ਕੁਝ ਕਰ ਹੀ ਨਹੀਂ ਸਕਦੇ। ਹਿੰਦੂ ਮੁਸਲਮਾਨ ਤਾਂ ਜਥੇਬੰਦ ਨਹੀਂ ਹਨ ਤੇ ਇਸ ਕਰਕੇ ਜੋ ਕੋਈ ਕੰਮ ਕਰਦਾ ਹੈ ਤਾਂ ਉਸ ਦਾ ਜ਼ਿੰਮੇਂਵਾਰ ਉਹ ਆਪ ਹੀ ਹੈ। ਜਿਸ ਤਰ੍ਹਾਂ ਕਿ ਫ਼ਸਾਦਾਂ ਵਿਚ ਜਿਨ੍ਹਾਂ ਹਿੰਦੂ, ਮੁਸਲਮਾਨਾਂ ਨੇ ਹਿੱਸਾ ਲਿਆ ਹੈ ਉਹਨਾਂ ਉੱਤੇ ਹੀ ਮੁਕੱਦਮੇ ਚਲੇ ਹਨ ਤੇ ਉਹਨਾਂ ਸ਼ਰਾਰਤੀ ਹਿੰਦੂ ਮੁਸਲਮਾਨਾਂ ਦੀ ਜ਼ਿੰਮੇਂਵਾਰ ਸਾਰੀ ਹਿੰਦੂ ਜਾਂ ਮੁਸਲਮਾਨ ਕੌਮ ਨਹੀਂ ਹੈ। ਸਿੱਖਾਂ ਵਿਚ ਇਹ ਗੱਲ ਨਹੀਂ ਹੈ ਸਿੱਖ ਤਾਂ ਹਰ ਗੱਲ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਲਾਹ ਪੁੱਛਦੇ ਤੇ ਉਸ ਦੇ ਇਸ਼ਾਰੇ ਉੱਤੇ ਚਲਦੇ ਹਨ। ਜਿਸ ਕਰਕੇ ਹਰ ਗੱਲ ਦੀ ਜ਼ਿੰਮੇਂਵਾਰੀ ਸ਼੍ਰੋਮਣੀ ਕਮੇਟੀ ਉੱਤੇ ਆਵੇਗੀ ਤੇ ਫਿਰ ਸਾਰੇ ਪੰਥ ਨੂੰ ਜ਼ਿੰਮੇਂਵਾਰ ਹੋਣਾ ਪਵੇਗਾ। ਸਿੱਖ ਇਸ ਵੇਲੇ ਅਜੇਹੇ ਜਥੇਬੰਦ ਹਨ, ਜਿਸ ਤਰ੍ਹਾਂ ਇਕ ਫ਼ੌਜ ਹੁੰਦੀ ਹੈ ਹੁਕਮ ਤੋਂ ਬਿਨਾਂ ਕੁਛ ਨਹੀਂ ਕਰਦੀ ਤੇ ਜੋ ਕੁਛ ਉਹ ਫ਼ੌਜ ਕਰਦੀ ਹੈ, ਉਸ ਦਾ ਜੋ ਜ਼ਿੰਮੇਂਵਾਰ ਸਾਰੀ ਕੌਮ ਨੂੰ ਹੀ ਹੋਣਾ ਪੈਂਦਾ ਹੈ। ਅੰਮ੍ਰਿਤਸਰ ਦੀ ਹੀ ਮਸਾਲ ਲੈ ਲਵੋ। ਹਿੰਦੂ ਤੇ ਮੁਸਲਮਾਨ ਲੜੇ ਪਰ ਉਹ ਕਿਸੇ ਦੇ ਹੁਕਮ ਨਾਲ ਨਹੀਂ ਲੜੇ ਤੇ ਕਿਸੇ ਦੇ ਕਹੇ ਨਹੀਂ ਬੰਦ ਹੋਏ। ਸਿੱਖ ਤਾਂ ਸ਼੍ਰੋਮਣੀ ਕਮੇਟੀ ਦਾ ਇਸ਼ਾਰਾ ਵੇਖਦੇ ਰਹੇ। ਜੇ ਉਹ ਸ਼੍ਰੋਮਣੀ ਕਮੇਟੀ ਦੇ ਇਸ਼ਾਰੇ ਹੋਣ ਉੱਤੇ ਕਿਸੇ ਧੜੇ ਵੱਲ ਹੋ ਕੇ ਲੜਦੇ ਤਾਂ ਜ਼ਰੂਰੀ ਸੀ ਕਿ ਲੜਾਈ ਦੀ ਜ਼ਿੰਮੇਂਵਾਰੀ ਸ਼੍ਰੋਮਣੀ ਕਮੇਟੀ ਉੱਤੇ ਹੀ ਆਉਂਦੀ ਹੈ ਤੇ ਇਸ ਝਗੜੇ ਵਿਚ ਸਾਰਾ ਪੰਥ ਹੀ ਲਪੇਟਿਆ ਜਾਂਦਾ। ਸ਼੍ਰੋਮਣੀ ਕਮੇਟੀ ਸਿੱਖਾਂ ਨੂੰ ਕੁਝ ਭੀ ਨਾ ਕਹਿੰਦੀ ਤੇ ਚੁੱਪ ਕਰਕੇ ਵੱਖਰਾ ਹੋ ਜਾਂਦੀ ਤੇ ਸਿੱਖਾਂ ਨੂੰ ਜਿਸ ਤਰ੍ਹਾਂ ਉਨ੍ਹਾਂ ਦੀ ਮਰਜ਼ੀ ਆਉਂਦੀ ਕਰਨ ਦੇਂਦੀ ਤਾਂ ਇਸ ਦਾ ਮਤਲਬ ਇਹ ਸੀ ਕਿ ਸ਼੍ਰੋਮਣੀ ਕਮੇਟੀ ਸਿੱਖਾਂ ਦਾ ਮੁੱਖੀ ਜਥਾ ਹੋਣ ਦਾ ਫਰਜ਼ ਪੂਰਾ ਨਾ ਕਰਦੀ। ਜੋ ਜਥਾ ਇਸ ਤਰ੍ਹਾਂ ਕੌਮ ਦੀ ਜ਼ਿੰਮੇਂਵਾਰੀ ਲੈ ਕੇ ਕੌਮ ਦੇ ਮੋਹਰੇ ਲੱਗਨ ਤੋਂ ਝਕੇ, ਉਹ ਕਦੇ ਪ੍ਰਤੀਨਿਧ ਨਹੀਂ ਹੋ ਸਕਦੇ ਤੇ ਕੌਮ ਦਾ ਉਸ ਉੱਤੇ ਕਦੇ ਭਰੋਸਾ ਨਹੀਂ ਰਹਿ ਸਕਦਾ। ਇਸ ਵਾਸਤੇ ਜੇ ਸ਼੍ਰੋਮਣੀ ਕਮੇਟੀ ਸਾਰੇ ਸਿੱਖਾਂ ਨੂੰ ਜਥੇਬੰਦ ਕਰੀ ਰੱਖਣਾ ਚਾਹੁੰਦੀ ਹੈ ਤਾਂ ਜ਼ਰੂਰੀ ਹੈ ਕਿ ਹਰ ਕੌਮੀ ਕੰਮ ਵਿਚ ਅੱਗੇ ਹੋ ਕੇ ਸਿੱਖਾਂ ਨੂੰ ਪਿੱਛੇ ਆਉਣ ਲਈ ਕਹੇ। ਚੀਫ਼ ਖਾਲਸਾ

ਦੀਵਾਨ ਦੀ ਕਮਜ਼ੋਰੀ ਹੋਣ ਦਾ ਇਕ ਵੱਡਾ ਸਬਬ ਇਹ ਸੀ ਕਿ ਉਹ ਕਿਸੇ ਵੀ ਕੰਮ ਵਿਚ ਪੰਥ ਦੇ ਅੱਗੇ ਲਗਨੋਂ ਝਿੱਜਕਦਾ ਹੈ। ਉਸ ਤਜ਼ਰਬੇ ਤੋਂ ਹੁਣ ਸ਼੍ਰੋਮਣੀ ਕਮੇਟੀ ਨੂੰ ਫਾਇਦਾ ਉਠਾਵਣਾ ਚਾਹੀਦਾ ਹੈ ਤੇ ਹਰ ਇਕ ਕੰਮ ਵਿਚ ਜੋ ਕੌਮੀ ਹੋਵੇ, ਸਿੱਖਾਂ ਦੀ ਅਗਵਾਈ ਕਰਨੀ ਚਾਹੀਦੀ ਹੈ। ਇਸ ਵਾਸਤੇ ਸ਼੍ਰੋਮਣੀ ਕਮੇਟੀ ਵਾਸਤੇ ਦੜ ਵਟ ਰਹਿਣਾ ਵੀ ਨਾ ਮੁਮਕਨ ਸੀ। ਅਜੇਹੀ ਹਾਲਤ ਵਿਚ ਜਦ ਕਿ ਹਿੰਦੂ ਮੁਸਲਮਾਨ ਲੜ ਪੈਣ, ਨਾ ਤਾਂ ਸ਼੍ਰੋਮਣੀ ਕਮੇਟੀ ਦੜ ਵਟ ਸਕਦੀ ਹੈ ਤੇ ਨਾ ਸਿੱਖਾਂ ਨੂੰ ਕਿਸੇ ਧੜੇ ਵੱਲ ਹੋ ਕੇ ਲੜਨ ਲਈ ਕਹਿ ਸਕਦੀ ਹੈ। ਇਕੋ ਗੱਲ ਸ਼੍ਰੋਮਣੀ ਕਮੇਟੀ ਕਰ ਸਕਦੀ ਹੈ ਤੇ ਉਹ ਇਹ ਕਿ ਧਰਮ ਦੀ ਖ਼ਾਤਰ, ਦੇਸ਼ ਦੀ ਖ਼ਾਤਰ ਤੇ ਨੀਤੀ ਦੀ ਖ਼ਾਤਰ ਜ਼ਬਰਦਸਤ ਨੂੰ ਕਮਜ਼ੋਰ ਉੱਤੇ ਵਾਰ ਕਰਨੋਂ ਰੋਕੇ। ਜੇ ਕਦੇ ਸ਼੍ਰੋਮਣੀ ਕਮੇਟੀ (ਜਿਸ ਦਾ ਮਤਲਬ ਜਥੇਬੰਦ ਸਿੱਖ ਪੰਥ ਹੈ) ਨੇ ਇਕ ਪਾਸਾ ਪਕੜ ਕੇ ਲੜਨਾ ਕੀਤਾ ਤਾਂ ਨਾਂ ਸਿਰਫ਼ ਇਹ ਅਸੂਲ ਵਿਰੁੱਧ ਹੀ ਗੱਲ ਹੈ, ਸਗੋਂ ਨੌਕਰਸ਼ਾਹੀ ਨੇ ਦਾਅ ਲੱਭ ਕੇ ਹੋਰ ਦੂਜੀਆਂ ਕੌਮਾਂ ਦਾ ਖ਼ਿਆਲ ਛੱਡ ਕੇ ਸਿੱਖਾਂ ਦੀ ਜਥੇਬੰਦੀ ਉੱਤੇ ਹੀ ਹਮਲਾ ਕਰ ਦੇਣਾ ਹੈ। ਇਸ ਵਾਸਤੇ ਭਾਵੇਂ ਅਸੀਂ ਸਮਝਦੇ ਹਾਂ ਕਿ ਨੌਕਰਸ਼ਾਹੀ ਵਤੀਰਾ ਠੀਕ ਨਾ ਹੋਣ ਕਰਕੇ ਹੀ ਸਾਰੇ ਫ਼ਸਾਦ ਹੋ ਰਹੇ ਹਨ ਪਰ ਸਾਨੂੰ ਇਨ੍ਹਾਂ ਫ਼ਸਾਦਾਂ ਦੇ ਰੋਕਣ ਲਈ ਨੌਕਰਸ਼ਾਹੀ ਉੱਤੇ ਸਾਹਮਣਾ ਹੱਲਾ ਕਰਨਾ ਅਜੇ ਨਾ ਮੁਸ਼ਕਿਲ ਹੈ। ਸਾਨੂੰ ਨੌਕਰਸ਼ਾਹੀ ਤਰੀਕਾ ਹਕੂਮਤ ਨੂੰ ਹਟਾਣ ਲਈ ਇਕ ਬੰਨਿਉਂ ਹੀ ਵਾਰ ਕਰਨੇ ਚਾਹੀਦੇ ਹਨ। ਜੋ ਅਸੀਂ ਇਸ ਵੇਲੇ ਗੁਰਦੁਆਰਾ ਸੁਧਾਰ ਵਿਚ ਨੌਕਰਸ਼ਾਹੀ ਨੂੰ ਭਾਂਜ ਦੇਣ ਵਿਚ ਕਰ ਰਹੇ ਹਾਂ।

ਇਸ ਵਾਸਤੇ ਹਿੰਦੂ ਮੁਸਲਮਾਨ ਦੇ ਝਗੜੇ ਵਿਚ ਸਿੱਖਾਂ ਨੂੰ ਗ਼ੈਰ ਜਾਨਬਦਾਰ ਰਹਿੰਦੇ ਹੋਏ, ਆਪਣੇ ਆਪ ਨੂੰ ਖ਼ਤਰੇ ਵਿਚ ਪਾ ਕੇ ਕਿਸੇ ਧਿਰ ਉੱਤੇ ਜ਼ੁਲਮ ਜਾਂ ਵਾਧਾ ਨਹੀਂ ਹੋਣ ਦੇਣਾ ਚਾਹੀਦਾ, ਸਾਡੀ ਪਾਲਸੀ ਇਹ ਹੀ ਰਹਿਣੀ ਚਾਹੀਦੀ ਹੈ। ਜਦ ਤਕ ਕਿ ਦੋਹਾਂ ਧਿਰਾਂ ਵਿੱਚੋਂ ਇਕ ਸਾਫ਼ ਨੌਕਰਸ਼ਾਹੀ ਦਾ ਆਸਰਾ ਨਾ ਲੈਣ ਲੱਗ ਪਏ ਤੇ ਜਦ ਤੱਕ ਸਾਡੇ ਵਿਚ ਉਸ ਧਿਰ ਸਮੇਤ ਨੌਕਰਸ਼ਾਹੀ ਦਾ ਟਾਕਰਾ ਕਰਨ ਦੀ ਤਾਕਤ ਨਾ ਹੋ ਜਾਵੇ।

✡ ✡ ✡

# ਬਬਰ ਅਕਾਲੀਆਂ ਦੇ ਮੁਕੱਦਮੇ ਦਾ ਫ਼ੈਸਲਾ

***ਖੁਲੀ ਵਿਚਾਰਾ ਨੰ: ੧***

"ਅਪੀਲ ਸ਼ਪੀਲ ਵਿਚ ਸਮਾਂ ਨਾ ਗੁਆਓ, ਸਾਨੂੰ ਝਬਕੇ ਫ਼ਾਂਸੀ ਚਾੜ੍ਹਦਿਓ, ਅਸਾਂ ਆਪਣੇ ਪ੍ਰੀਤਮ ਦੇ ਦੇਸ਼ ਜਾਣਾ ਹੈ।" ਇਹ ਅੱਖ਼ਰ ਸਨ ਜੋ ਸ: ਕਿਸ਼ਨ ਸਿੰਘ ਜੀ ਚਕ੍ਰਵਰਤੀ ਅਤੇ ਆਪ ਦੇ ਨਾਲ ਦੇ ਹੋਰ ਸਾਥੀਆਂ ਨੇ ਕਹੇ ਜਦ ਕਿ ਉਨ੍ਹਾਂ ਨੂੰ ਫ਼ਾਂਸੀ ਦੀ ਸਜਾ ਦਾ ਹੁਕਮ ਸੁਣਾਂਦੇ ਹੋਏ ਅਦਾਲਤ ਨੇ ਅਪੀਲ ਕਰਨ ਲਈ ਕਿਹਾ। ਗੁਰੂ ਕਲਗੀਆਂ ਵਾਲੇ ਦੇ ਨਿਰਭੈ ਤੇ ਗਹਿਰ-ਗੰਭੀਰ ਸੂਰਬੀਰਾਂ ਨੇ ਕਿਹਾ:

"ਅਪੀਲ ਤਾਂ ਅਸੀਂ ਤਾਂ ਕਰੀਏ ਜੇਕਰ ਅਸਾਂ ਕੋਈ ਪਾਪ ਕੀਤਾ ਹੋਵੇ। ਅਸਾਂ ਉਹੋ ਕੁਝ ਕੀਤਾ ਹੈ ਜੋ ਕੁਝ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਦਸ਼ਮੇਸ਼ ਜੀ ਨੇ ਕੀਤਾ ਸੀ।"

"ਉਨ੍ਹਾਂ ਨੇ ਭੀ ਇਸੇ ਤਰ੍ਹਾਂ ਦਾ ਕੰਮ ਕੋਈ ਰਾਜ ਲੈਣ ਲਈ ਨਹੀਂ ਕੀਤਾ ਸੀ, ਬਲਕਿ ਉਨ੍ਹਾਂ ਦਾ ਮੰਤਵ ਦੁਸ਼ਟਾਂ ਦਾ ਸੰਘਾਰ ਕਰਨਾ ਸੀ। ਉਸੇ ਤਰ੍ਹਾਂ ਅਸਾਂ ਜੋ ਕੀਤਾ ਹੈ, ਕੋਈ ਆਪਣੇ ਲਾਲਚ ਲਈ ਨਹੀਂ ਬਲਕਿ ਸਾਡਾ ਵੀ ਉਹੋ ਆਦਰਸ਼ ਹੈ। ਇਸ ਲਈ ਅਸਾਂ ਆਪਣੇ ਗੁਰੂਆਂ ਦੀ ਪੈਰਵੀ ਕੀਤੀ ਹੈ। ਕੋਈ ਗੁਨਾਹ ਨਹੀਂ ਕੀਤਾ।"

ਮੌਤ ਨੂੰ ਪ੍ਰਤੱਖ ਰੂਪ ਵਿਚ ਸਾਹਮਣੇ ਖੜੀ ਵੇਖ ਕੇ ਅਜਿਹੇ ਅੱਖਰ ਕਦੀ ਕਿਸੇ ਚੋਰ ਡਾਕੂ ਜਾਂ ਕਾਤਲ ਜਾਂ ਧਾੜਵੀ ਦੇ ਮੂੰਹੋਂ ਨਹੀਂ ਨਿਕਲਿਆ ਕਰਦੇ। ਜਰ, ਜੋਰੂ, ਜ਼ਮੀਨ ਦੇ ਲਾਲਚ ਕਰਕੇ ਜਿਨ੍ਹਾਂ ਕੋਈ ਪਾਪ ਕੀਤਾ ਹੁੰਦਾ ਹੈ, ਉਨ੍ਹਾਂ ਨੂੰ ਮੌਤ ਸਾਹਮਣੇ ਵੇਖ ਕੇ ਕੰਬਣੀ ਛਿੜ ਜਾਂਦੀ ਹੈ। ਉਨ੍ਹਾਂ ਦੀ ਆਤਮਾ ਉਨ੍ਹਾਂ ਨੂੰ ਫਿਟਕਾਰਾਂ ਪਾਂਦੀ ਹੈ ਅਤੇ ਉਹ ਤੋਬਾ-ਤੋਬਾ ਕਰ ਉੱਠਦੇ ਹਨ ਪਰ ਧਰਮੀ ਸੂਰੇ ਜਿਨ੍ਹਾਂ ਨੇ ਕਿਸੇ ਪਵਿੱਤਰ ਅਸੂਲ ਦੀ ਖ਼ਾਤਰ ਸਿਰਾਂ ਨੂੰ ਤਲੀ 'ਤੇ ਰੱਖ, ਜਾਨਾਂ ਹੂਲ ਕੇ ਘਾਲਾਂ ਘਾਲੀਆਂ ਹੋਣ, ਉਨ੍ਹਾਂ ਲਈ ਮੌਤ ਹਊਆ ਨਹੀਂ ਹੋਇਆ ਕਰਦਾ। ਅਜਿਹੇ ਸੂਰਮਿਆਂ ਵੱਲ ਵੇਖ ਕੇ ਹੀ ਕਿਸੇ ਸਾਈਂ ਲੋਕ ਨੇ ਕਿਹਾ ਹੈ:

"ਚਲੋ ਸਾਈਓ ਚਲ ਵੇਖਣ ਚਲੀਏ ਆਸ਼ਕ ਸੂਲੀ ਚੜ੍ਹਦੇ।
ਚੜ੍ਹਦੇ ਚੜ੍ਹਦੇ ਕਰਨ ਮਜ਼ਾਖਾਂ ਮੌਤੋਂ ਮੂਲ ਨਾ ਡਰਦੇ।"

ਉਨ੍ਹਾਂ ਨੇ ਜੋ ਕੰਮ ਕੀਤਾ ਹੁੰਦਾ ਹੈ ਕਿਸੇ ਲੋਭ ਲਾਲਚ ਲਈ ਨਹੀਂ, ਸਗੋਂ ਆਪਣੇ ਪ੍ਰੀਤਮ ਨੂੰ ਰਿਝਾਉਣ ਦੀ ਖ਼ਾਤਰ ਕੀਤਾ ਹੁੰਦਾ ਹੈ। ਉਨ੍ਹਾਂ ਦਾ ਅੰਤਹ ਕਰਨ ਸ਼ੁੱਧ ਹੁੰਦਾ ਹੈ। ਇਸੇ ਲਈ ਮੌਤ ਸਾਹਮਣੇ ਆਈ ਵੇਖ ਕੇ ਉਨ੍ਹਾਂ ਨੂੰ ਆਪਣੇ ਪ੍ਰੀਤਮ ਦਾ ਦੇਸ਼ ਨੇੜੇ ਦਿਸ ਆਉਂਦਾ ਹੈ ਅਤੇ ਉਨ੍ਹਾਂ ਨੂੰ ਕਾਹਲ ਹੁੰਦਾ ਹੈ ਕਿ ਛੇਤੀ ਆਪਣੇ

ਪ੍ਰੀਤਮ ਦੇ ਦੇਸ਼ ਪੁੱਜੀਏ। ਸਿੱਖ ਇਤਿਹਾਸ ਦਾ ਕੋਈ ਵਰਕ ਅਜਿਹਾ ਨਹੀਂ ਜਿਸ ਵਿਚ ਅਜਿਹੇ ਸੂਰਬੀਰਾਂ ਦੇ ਖਿੜੇ ਮੱਥੇ, ਹਸੂੰ-ਹਸੂੰ ਕਰਦਿਆਂ ਬੰਦ-ਬੰਦ ਕਟਵਾਣ, ਚਰਖੜੀਆਂ, ਉਪਰ ਚੜ੍ਹਾਉਣ ਪੁਠੀਆਂ ਖਲਾਂ ਲੁਹਾਣ, ਆਰਿਆ ਨਾਲ ਚੀਰੇ ਜਾਣ, ਜਿੰਦਾ ਜਲਾਏ ਜਾਣ ਆਦਿ ਦਾ ਜ਼ਿਕਰ ਨਾ ਹੋਵੇ। ਸੱਚ-ਮੁਚ ਹੀ ਸਿਰਲੱਥ ਸੂਰਬੀਰਾਂ ਦੇ ਮੂੰਹੋਂ ਹੀ ਇਹ ਅੱਖ਼ਰ ਨਿਕਲਿਆ ਕਰਦੇ ਹਨ :

"ਸਾਨੂੰ ਝਬਕੇ ਫ਼ਾਂਸੀ ਚਾੜ ਦਿਓ,
ਅਸਾਂ ਪ੍ਰੀਤਮ ਦੇ ਦੇਸ ਜਾਣਾ ਹੈ।"

ਸੂਰਬੀਰਾਂ ਦੇ ਮੂੰਹੋਂ ਨਿਕਲੇ ਹੋਏ ਅਜਿਹੇ ਸੂਰਬੀਰਤਾ, ਦਲੇਰੀ, ਦ੍ਰਿੜ੍ਹਤਾ ਤੇ ਸਿਦਕ ਭਰੇ ਅੱਖ਼ਰ ਸਦਾ ਲਈ ਕੌਮਾਂ ਨੂੰ ਸੁਰਜੀਤ ਕਰਨ ਦਾ ਕੰਮ ਦਿੱਤਾ ਕਰਦੇ ਹਨ। ਇਹ ਦੇਹੀ ਬਿਨਸਹਾਰ ਹੈ। ਇਸ ਨੇ ਇਕ ਨਾਂ ਇਕ ਦਿਨ ਜ਼ਰੂਰ ਬਿਨਸ ਜਾਣਾ ਹੈ ਪਰ ਸੂਰਮਿਆਂ ਦਾ ਨਾਉਂ ਜੱਗ ਵਿਚ ਰਹਿ ਜਾਂਦਾ ਹੈ। ਯਥਾਂ :-

ਦੇਹ ਅਨਿਤ ਨ ਨਿਤ ਰਹੇ,
ਜਸ ਨਾਵ ਚੜ੍ਹੇ ਭਵਸਾਗਰ ਤਾਰੇ।

ਅਸੀਂ ਸ: ਕਿਸ਼ਨ ਸਿੰਘ ਜੀ ਅਤੇ ਉਨ੍ਹਾਂ ਦੇ ਨਾਲ ਦੇ ਸਾਥੀਆਂ ਨਾਲ, ਜਿਨ੍ਹਾਂ ਨੂੰ ਬਬਰ ਅਕਾਲੀ ਕਹਿ ਕੇ ਫ਼ਾਂਸੀ ਦਾ ਹੁਕਮ ਸੁਣਾਇਆ ਗਿਆ ਹੈ, ਹਮਦਰਦੀ ਪ੍ਰਗਟ ਕੀਤੇ ਬਿਨਾਂ ਨਹੀਂ ਰਹਿ ਸਕਦੇ ਅਤੇ ਉਨ੍ਹਾਂ ਦੀ ਦਲੇਰੀ, ਹਿੰਮਤ, ਸੂਰਮਤਾਈ, ਮਰਦਾਨਗੀ, ਦ੍ਰਿੜ੍ਹਤਾ ਤੇ ਕੁਰਬਾਨੀ ਉੱਤੇ ਸਾਰੀ ਦੁਨੀਆਂ ਵਾਹ-ਵਾਹ ਕਰ ਰਹੀ ਹੈ। ਸਾਡੇ ਖ਼ਿਆਲ ਵਿਚ ਉਨ੍ਹਾਂ ਨੇ ਇਹ ਭਾਰੀ ਭੁੱਲ ਕੀਤੀ ਜੋ ਅਜਿਹੇ ਵੇਲੇ, ਉਹ ਅਜਿਹੇ ਵੇਲੇ ਆਪਣੇ ਕਥਨ ਅਨੁਸਾਰ 'ਦੁਸ਼ਟਾਂ ਤੇ ਸੰਘਾਰ' ਉੱਤੇ ਤਸ਼ੱਦਦ ਭਰੇ ਤਰੀਕਿਆਂ ਨਾਲ ਉਤਰ ਆਏ ਜਦ ਕਿ ਸਾਰਾ ਦੇਸ਼, ਕੌਮ ਅਤੇ ਪੰਥ ਨਾ ਕੇਵਲ ਸ਼ਾਂਤਮਈ ਪ੍ਰੋਗਰਾਮ ਦੇ ਰਾਹ ਉੱਤੇ ਹੀ ਪਿਆ ਹੋਇਆ ਸੀ, ਸਗੋਂ ਤਸ਼ਦਦ ਭਰੇ ਤਰੀਕੇ ਨੂੰ ਨਿੰਦਨੀਯ ਸਮਝ ਰਿਹਾ ਸੀ। ਇਹ ਮਾਨੋਂ ਉਨ੍ਹਾਂ ਦਾ ਜਾਣ-ਬੁੱਝ ਕੇ ਅੱਗ ਦੇ ਭਾਂਬੜ ਵਿਚ ਕੁੱਦਨਾ ਸੀ। ਵੈਹਨ ਦੇ ਨਾਲ ਤੁਰ ਪੈਣਾ, ਜਿਸ ਪਾਸੇ ਸਾਰੇ ਲੋਕੀਂ ਵਾਹ-ਵਾਹ ਕਰਦੇ ਹੋਣ, ਸੁਖੈਨ ਗੱਲ ਹੁੰਦੀ ਹੈ, ਪਰ ਜਿਸ ਆਦਮੀ ਦਾ ਰਿਦਾ ਕਹਿੰਦਾ ਹੋਵੇ ਕਿ ਮਨੋਰਥ ਦੀ ਸਿੱਧੀ ਲਈ ਵੈਰਨ ਦੇ ਉਲਟ ਜਾਣ ਦੀ ਲੋੜ ਹੈ ਅਤੇ ਉਹ ਵੈਰਨ ਉਲਟ ਪਾਸੇ ਮੂੰਹ ਕਰਕੇ ਤੁਰ ਪਵੇ ਤਾਂ ਇਹ ਉਸ ਦੀ ਖ਼ਾਸ ਬਹਾਦਰੀ ਹੁੰਦੀ ਹੈ।

ਅਸੀਂ ਇਹ ਗੱਜ-ਵੱਜ ਕੇ ਕਹਿ ਦੇਣਾ ਚਾਹੁੰਦੇ ਹਾਂ ਕਿ ਬੱਬਰ ਅਕਾਲੀ ਲਹਿਰ ਦੀ ਜ਼ਿੰਮੇਂਵਾਰੀ ਨਿਰੋਲ ਨੌਕਰਸ਼ਾਹੀ ਦੇ ਸਿਰ ਹੈ। ਜਦ ਗੁਰੂ ਦੇ ਬਾਗ਼ ਵਿਚ ਪੁਲਸੀ ਧਾੜਾਂ ਨੇ ਸ਼ਾਂਤਮਈ ਅਕਾਲੀਆਂ ਉੱਤੇ ਨਾ ਕੇਵਲ ਅੰਧਾ-ਧੁੰਧ ਸਖ਼ਤੀਆਂ ਦਾ ਝੱਖੜ ਝੁਲਾ ਦਿੱਤਾ, ਸਗੋਂ ਉਨ੍ਹਾਂ ਦੇ ਪਵਿੱਤਰ ਕੇਸਾਂ ਤੇ ਦਾੜ੍ਹਿਆਂ ਦੀ ਬੇਅਦਬੀ ਕਰਨੀ ਸ਼ੁਰੂ ਕਰ ਦਿੱਤੀ। ਇਥੋਂ ਤੱਕ ਕਿ ਸ਼ਾਂਤਮਈ ਅਕਾਲੀਆਂ ਨੂੰ ਭੜਕਾਉਣ ਲਈ ਗੁਰੂ ਸਾਹਿਬਾਂ ਦੀ ਸ਼ਾਨ ਵਿਚ ਬਹੁਤ ਕੁਝ ਊਟ-ਪਟਾਂਗ ਬਕਵਾਸ ਕੀਤਾ ਜਾਂਦਾ ਰਿਹਾ। ਗੁਰੂ ਕਾ ਸਿੱਖ ਹੋਰ ਤਾਂ ਸਭ ਕੁਝ ਸਹਿ ਗੁਜਰਦਾ ਹੈ, ਪ੍ਰੰਤੂ ਸਿੱਖ ਹਿਰਦੇ

ਲਈ ਗੁਰੂ ਸਾਹਿਬਾਂ ਦੀ ਨਿੰਦਿਆ ਕੰਨੀਂ ਸੁਨਣੀ ਅਤੇ ਪਵਿੱਤਰ ਕੇਸਾਂ ਤੇ ਧਾਰਮਿਕ ਚਿਨਾਂ ਨਿਰਾਦਰੀ ਹੁੰਦੀ ਵੇਖ ਕੇ ਜਰਨਾ ਕਠਿਨ ਹੀ ਨਹੀਂ ਬਲਕਿ ਅਸੰਭਵ ਹੈ ਅਤੇ ਸਿੱਖ ਇਤਿਹਾਸ ਇਸ ਗੱਲ ਦਾ ਸ਼ਾਹਿਦ ਹੈ ਕਿ ਜਦ ਕਦੀ ਵੀ ਖਾਲਸਾ ਦਾ ਰਾਜ ਮਦ ਵਿਚ ਆ ਕੇ ਆਪਣੀਆਂ ਫ਼ੌਜਾਂ ਦੇ ਘੁਮੰਡ ਵਿਚ ਸਿੱਖਾਂ ਦੇ ਧਾਰਮਿਕ ਭਾਵਾਂ ਦੀ ਇਸ ਤਰ੍ਹਾਂ ਅੰਧਾ-ਧੁੰਧ ਨਿਰਾਦਰੀ ਆਰੰਭ ਕੀਤੀ ਤਾਂ ਸਿੱਖ ਸੂਰਮਿਆਂ ਨੇ ਇਤਨੀ ਸ਼ਾਹੀ ਤਾਕਤ ਦੀ ਕੱਖ ਪ੍ਰਵਾਹ ਨਾ ਕਰਦੇ ਹੋਏ ਜਾਨਾਂ ਤਲੀ 'ਤੇ ਰੱਖ ਕੇ ਜੋਸ਼ ਵਿਚ ਆ ਕੇ ਉਹ ਉਹ ਬਹਾਦਰੀ ਦੇ ਕਾਰਨਾਮੇ ਵਿਖਾਏ ਕਿ ਦੁਨੀਆਂ ਦੰਗ ਰਹਿ ਗਈ।

ਸਵਾਲ ਇਹ ਹੈ ਕਿ ਨੌਕਰਸ਼ਾਹੀ ਸਿੱਖ ਇਤਿਹਾਸ ਤੋਂ ਅਣਜਾਣ ਹੈ ? ਕੀ ਉਸ ਨੂੰ ਪਤਾ ਨਹੀਂ ਕਿ ਸਿੱਖ ਪਵਿੱਤਰ ਕੇਸਾਂ ਅਤੇ ਦਾੜ੍ਹਿਆਂ ਦੀ ਬੇਅਦਬੀ ਨਹੀਂ ਸਹਾਰ ਸਕਦੇ ? ਕੀ ਨੌਕਰਸ਼ਾਹੀ ਨਹੀਂ ਜਾਣਦੀ ਕਿ ਸਿੱਖ, ਗੁਰੂ ਸਾਹਿਬਾਂ ਦੀ ਨਿੰਦਾ ਕੰਨੀਂ ਨਹੀਂ ਸੁਣ ਸਕਦੇ ? ਜਦ ਇਨ੍ਹਾਂ ਗੱਲਾਂ ਨੂੰ ਜਾਣਦਿਆਂ ਹੋਇਆਂ ਵੀ ਜਾਣ ਬੁੱਝ ਕੇ ਨੌਕਰਸ਼ਾਹੀ ਨੇ ਸਿੱਖਾਂ ਦੇ ਧਾਰਮਿਕ ਭਾਵਾਂ ਨੂੰ ਕੁਚਲਿਆ ਤਾਂ ਫਿਰ ਜੇ ਕਰ ਮੁੱਠੀ ਭਰ ਬਬਰ ਅਕਾਲੀ ਉਠ ਖਲੋਤੇ ਤਾਂ ਇਸ ਦਾ ਦੋਸ਼, ਕਿਸ ਦੇ ਸਿਰ ਹੈ ?

ਇਹ ਨੌਕਰਸ਼ਾਹੀ ਦੀ ਖੁਸ਼ ਕਿਸਮਤੀ ਹੈ ਜੋ ਸਾਰਾ ਪੰਥ ਹੀ ਬਬਰ ਅਕਾਲੀਆਂ ਦੇ ਮਗਰ ਨਾ ਲੱਗ ਤੁਰਿਆ। ਨਹੀਂ ਤਾਂ ਨੌਕਰਸ਼ਾਹੀ ਵੱਲੋਂ ਕੋਈ ਕਸਰ ਬਾਕੀ ਨਹੀਂ ਸੀ ਛੱਡੀ ਗਈ। ਇਸ ਕਾਮਯਾਬੀ ਦਾ ਸਿਹਰਾ ਸ਼੍ਰੋ: ਗੁ: ਪ੍ਰ: ਕਮੇਟੀ ਦੇ ਸਿਰ ਹੈ। ਜਿਸ ਨੇ ਸਮੂਹ ਪੰਥ ਨੂੰ ਆਪਣੀ ਕੀਲ ਦੇ ਅੰਦਰ ਰੱਖਿਆ। ਅਕਾਲੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰ ਗੁਰੂ ਕਲਗੀਆਂ ਵਾਲੇ ਨੂੰ ਹਾਜ਼ਰ-ਨਾਜ਼ਰ ਜਾਣ ਦੇ ਪੂਰਨ ਸ਼ਾਂਤਮਈ ਰਹਿਣ ਦਾ ਪ੍ਰਣ ਕਰਦੇ ਜਾਂਦੇ ਹਨ। ਫਿਰ ਕੀ ਮਜ਼ਾਲ ਹੈ ਕਿ ਉਹ ਇਸ ਬਚਨ ਤੋਂ ਇਧਰ-ਉਧਰ ਹੋ ਜਾਣ। ਹਾਲਾਂ ਕਿ ਨੌਕਰਸ਼ਾਹੀ ਵੱਲੋਂ ਉਨ੍ਹਾਂ ਨੂੰ ਭੜਕਾਣ ਦੀ ਕੋਈ ਕਸਰ ਨਹੀਂ ਛੱਡੀ ਜਾਂਦੀ। ਨਾਭਾ ਬੀੜ ਤੋਂ ਅਜੇਹੀਆਂ ਦਰਦ ਭਰੀਆਂ ਖ਼ਬਰਾਂ ਆ ਰਹੀਆਂ ਹਨ ਕਿ ਕਲੇਜਾ ਮੂੰਹ ਨੂੰ ਆਉਂਦਾ ਹੈ। ਸ਼ਾਂਤਮਈ ਅਕਾਲੀਆਂ ਦੇ ਪਵਿੱਤਰ ਕੇਸ ਰੱਸੇ ਨਾਲ ਬੰਨ੍ਹ ਕੇ ਉਨ੍ਹਾਂ ਨੂੰ ਟੰਗ ਦਿੱਤਾ ਜਾਂਦਾ ਹੈ। ਉਨ੍ਹਾਂ ਦੇ ਮੂੰਹ ਅਤੇ ਕੇਸਾਂ ਵਿਚ ਹੁੱਕੇ ਦਾ ਪਾਣੀ ਪਾਇਆ ਜਾਂਦਾ ਹੈ। ਇਕ ਸਿੱਖ ਹਿਰਦੇ ਨੂੰ ਭੜਕਾਉਣ ਲਈ ਇਸ ਤੋਂ ਵੱਧ ਕੇ ਹੋਰ ਕੀ ਹੋ ਸਕਦਾ ਹੈ ? ਸ਼ਾਂਤਮਈ ਦੇ ਸਿਰਤਾਜ਼ ਸ੍ਰੀ ਗੁਰੂ ਅਰਜਨ ਦੇਵ ਜੀ ਉਬਲਦੀਆਂ ਦੇਗਾਂ ਵਿਚ ਬੈਠੇ, ਤੱਤਾ ਰੇਤਾ ਸਰੀਰ ਉੱਤੇ ਪਵਾਇਆ, ਤਪਦੀ ਲੋਹ 'ਪਰ ਬੈਠੇ, ਪਰ ਉਹ ਗਊ ਦੇ ਕੱਚੇ ਚਮੜੇ ਵਿਚ ਮੜ੍ਹੇ ਜਾਣ ਤੋਂ ਪਹਿਲਾਂ ਹੀ ਇਸ ਪੰਜ-ਭੂਤਕ ਦੇਹੀ ਨੂੰ ਤਿਆਗ ਗਏ।

ਪਰ ਇੱਧਰ ਵੇਖੋ ਸ਼ਾਂਤਮਈ ਅਕਾਲੀਆਂ ਵੱਲ ਜਿਹੜੇ ਕੇਸਾਂ ਤੇ ਮੂੰਹ ਵਿਚ ਹੁੱਕੇ ਦਾ ਪਾਣੀ ਪੁਆ ਕੇ ਜਰੀ ਜਾਂਦੇ ਹਨ। ਕੀ ਮਜ਼ਾਲ ਜੋ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹਜ਼ੂਰੀ ਵਿਚ ਕੀਤੇ ਹੋਏ ਪ੍ਰਣ ਅਤੇ ਸ਼੍ਰੋ: ਗੁ: ਪ੍ਰ: ਕਮੇਟੀ ਦੇ ਹੁਕਮ ਦਾ ਰਤਾ ਵੀ ਉਲੰਘਣ ਕਰਨ। ਇਸ ਤੋਂ ਵੱਧ ਨੌਕਰਸ਼ਾਹੀ ਸਿੱਖਾਂ ਕੋਲੋਂ ਕੀ ਆਸ ਰੱਖਦੀ ਹੈ। ਨੌਕਰਸ਼ਾਹੀ ਨੂੰ ਸਿੱਖਾਂ ਦਾ ਤੇ ਸ਼੍ਰੋ: ਗੁ: ਪ੍ਰ: ਕਮੇਟੀ ਦਾ ਧੰਨਵਾਦੀ ਹੋਣਾ ਚਾਹੀਦਾ ਹੈ।

# ਬਬਰ ਅਕਾਲੀਆਂ ਦੇ ਮੁਕੱਦਮੇ ਦਾ ਫ਼ੈਸਲਾ

## *ਖੁਲ੍ਹੀ ਵਿਚਾਰ ਨੰ: ੨*

ਜੀਊਂਦੀਆਂ-ਜਾਗਦੀਆਂ ਤੇ ਅਣਖ ਵਾਲੀਆਂ ਕੌਮਾਂ ਵੀ ਜਦੋਂ ਸਮੇਂ ਦੇ ਗੇੜ ਦੇ ਕਾਰਨ ਕਿਸੇ ਦੂਜੀ ਕੌਮ ਜਾਂ ਹਕੂਮਤ ਦੀ ਗ਼ੁਲਾਮੀ ਦੀ ਪੰਜਾਲੀ ਹੇਠ ਆ ਜਾਂਦੀਆਂ ਹਨ ਤਾਂ ਉਹ ਇਹ ਅਸੂਲ ਨੂੰ ਮੁੱਖ ਰੱਖ ਲਿਆ ਕਰਦੀਆਂ ਹਨ ਕਿ 'ਵਗ ਵੇ ਬਲਦਾ ਜਿਵੇਂ ਖਸਮ ਦੀ ਰਜ਼ਾ' ਤਾਂ ਜੋ ਕਿਸੇ ਨਾ ਕਿਸੇ ਤਰ੍ਹਾਂ ਜੀਵਨ ਦੇ ਰਾਹ ਸੁਖ ਅਮਨ ਚੈਨ ਨਾਲ ਗੁਜ਼ਰ ਜਾਣ ਪਰ ਪ੍ਰਾਧੀਨਤਾ ਵਿਚ ਸੁੱਖ ਕਿਥੇ ? ਇਹ ਕਿਸੇ ਝੂਠ ਤਾਂ ਨਹੀਂ ਕਿਹਾ ਕਿ 'ਪ੍ਰਾਧੀਨ ਸੁਪਨੇ ਸੁਖ ਨਾਹੀ ।'

ਕਿਉਂ ਹੀ ਅਧੀਨ ਕੌਮ ਨਿਮਾਣੀ-ਨਿਤਾਣੀ ਹੋ ਕੇ ਖਸਮ ਦੇ ਇਸਾਰੇ 'ਤੇ ਤੁਰਦੀ ਅਤੇ ਚੰਗਾ ਬਣ ਕੇ ਵਿਖਾਂਦੀ ਹੈ, ਤਿਉਂ ਹੀ ਹਕੂਮਤ ਉਸ ਨੂੰ ਬੇਵੱਸ ਸਮਝ ਕੇ ਉਸ ਦੇ ਸਿਰ ਹੋਈ ਜਾਂਦੀ ਹੈ ਅਤੇ ਉਸ ਉੱਤੇ ਭਾਰ ਪਾਣ ਲੱਗਿਆਂ ਇਤਨਾ ਵੀ ਤਰਸ ਨਹੀਂ ਕਰਦੀ, ਕਿਧਰੇ ਉਸ ਦਾ ਲੱਕ ਹੀ ਨਾ ਟੁੱਟ ਜਾਏ ਪਰ ਹਾਕਮ ਕੌਮ ਦਾ ਇਹ ਸਮਝ ਲੈਣਾ ਕਿ ਪ੍ਰਾਧੀਨ ਕੌਮ ਹੁਣ ਮੇਰੀ ਦਇਆ 'ਪਰ ਹੈ, ਮੈਂ ਜੋ ਜੀਅ ਚਾਹੇ ਉਸ ਦੇ ਨਾਲ ਸਲੂਕ ਕਰਾਂ, ਉਸ ਦਾ ਮੋਅ ਮਾਰਿਆ ਗਿਆ ਹੈ ਅਤੇ ਉਹ ਕਰਨ ਕਰਾਨ ਜੋਗੇ ਕੁਝ ਨਹੀਂ, ਇਹ ਨਿਰੀ ਭੁੱਲ ਹੈ । ਜਦ ਹਾਕਮ ਕੌਮ ਵੱਲੋਂ ਸਖ਼ਤੀਆਂ ਤੇ ਕਹਿਰਾਂ ਦੀ ਅਤਿ ਹੋ ਜਾਂਦੀ ਹੈ ਤਾਂ ਸਮਾਂ ਪਾ ਕੇ ਪ੍ਰਾਧੀਨ ਕੌਮ ਦੇ ਹਿਰਦਿਆਂ ਵਿਚ ਬਜ਼ੁਰਗਾਂ ਦੇ ਕਾਰਨਾਮਿਆਂ ਦੇ ਲਈ ਸੁਤੰਤਰਤਾ ਤੇ ਨਿਰਭੈਤਾ ਦੀ ਕਣੀ ਜਾਗ ਉਠਦੀ ਹੈ। ਉਹ ਕੌਮ ਜਿਸ ਨੂੰ ਜ਼ਾਲਮ "ਖੰਭ ਟੁੱਟੀ ਕੋਇਲ' ਵਾਂਗੂੰ ਆਪਣੇ ਦਇਆ 'ਪਰ ਸਮਝੀ ਬੈਠਾ ਹੁੰਦਾ ਹੈ ਗੱਜ-ਵੱਜ ਕੇ ਲਲਕਾਰ ਕੇ ਕਹਿ ਦਿੰਦੀ ਹੈ ।

"ਨਿਕਲ ਆ ਜ਼ਾਲਮ ਹੁਨਰ ਅਜ਼ਮਾਈਏ ਤੂੰ ਤੀਰ ਅਜ਼ਮਾ ਅਸੀਂ ਜਿਗਰ ਅਜਮਾਈਏ ।"

ਰਾਜਨੀਤੀ ਕਹਿੰਦੀ ਹੈ ਕਿ ਜਿਸ ਵੇਲੇ ਪ੍ਰਾਧਨ ਕੌਮ ਵਿਚ ਇਤਨਾਂ ਹੀਆ ਤੇ ਹਿੰਮਤ ਆ ਜਾਏ ਤਾਂ ਹਾਕਮ ਨੂੰ ਉਸ ਉੱਤੇ ਤੀਰਾਂ ਦੀ ਬੁਛਾੜ ਨਹੀਂ ਕਰਨੀ ਚਾਹੀਦੀ, ਸਗੋਂ ਉਸ ਨੂੰ ਪਿਆਰ ਪੁਚਕਾਰਦੇ, ਵਿਲਾ-ਤਿਲਾ ਕੇ ਕਾਬੂ ਵਿਚ ਰੱਖਣਾ ਚਾਹੀਦਾ ਹੈ। ਹਾਕਮ ਨੂੰ ਸਮਾਂ ਵਿਚਾਰਨਾਂ ਚਾਹੀਦਾ ਹੈ ਕਿ ਜਿਥੇ ਉਹ ਅੱਗੇ ਹਾਕਮ ਦੇ ਸਾਹਮਣੇ ਉੱਚਾ ਸਾਹ ਤੱਕ ਨਹੀਂ ਲੈਦੀ ਸੀ, ਉਸ ਉੱਤੇ ਹਾਕਮ ਦਾ ਇਤਨਾ ਡਰ, ਭਉ ਤੇ ਸਾਇਆ ਬੈਠਾ ਹੋਇਆ ਮਜ਼ਾਲ ਕੀ ਅੱਗੋਂ ਕੰਨ ਵੀ ਫਰਕੇ । ਕਿਥੇ ਉਸ ਦਾ ਸਾਹ

ਵੱਟ ਕੇ ਗੋਲੀਆਂ ਦੇ ਕੱਖਾਂ ਕੋਲੋਂ ਵੀ ਡਰ ਕੇ ਲੰਘਣਾ ਅਤੇ ਕਿਥੇ ਫਿਰ ਉਸ ਵਿਚ ਇਹ ਹੀਆ ਤੇ ਹਿੰਮਤ ਆ ਜਾਣੀ ਕਿ ਨਿਹੱਥਿਆਂ ਛਾਤੀ ਤਾਣ ਅੱਗੋਂ ਹੋ ਖਲੋਣਾ ਅਤੇ ਲਲਕਾਰ ਕੇ ਕਹਿਣਾ :-" ਜ਼ਿਗਰ ਵਿੰਨ੍ਹ ਸੁਟੋ ਪਰ ਇਹ ਗ਼ੁਲਾਮੀ ਹੁਣ ਨਹੀਂ ਸਹੀ ਜਾਂਦੀ। ਇਸ ਨਾਲੋਂ ਤਾਂ ਮਰਨਾ ਚੰਗਾ ਹੈ :" ਪਰ ਆਮ ਤੌਰ 'ਤੇ ਜ਼ਾਲਮਾਂ ਨੂੰ ਉਲਟੀ ਹੋਰ ਰੋਹ ਚੜ੍ਹਦਾ ਹੈ। ਕੀ ਪਿਟੀ ਤੇ ਕੀ ਪਿਦੀ ਦਾ ਸ਼ੋਰਬਾ : ਇਹ "ਖੰਬ ਟੁੱਟੀ ਕੋਇਲ" ਤੇ ਕ੍ਰੋਧ ਦਾ ਝੱਖੜ ਝੁਲਦਾ ਹੈ, ਉਸ ਤੋਂ ਚੁੱਪ ਹੀ ਭਲੀ : ਸ਼ੁਰੂ-ਸ਼ੁਰੂ ਵਿਚ ਹਾਕਮ ਆਪਣੇ ਰਾਜ ਮਦ ਅਤੇ ਫ਼ੌਜੀ ਹੈਂਕੜ ਪ੍ਰਾਧੀਨ ਕੌਮ ਦੇ ਇਸ ਸ਼ਾਂਤਮਈ ਜੰਗ ਨੂੰ ਮਖੌਲ ਸਮਝਦਾ ਹੈ ਪਰ ਧੀਰੇ-ਧੀਰੇ ਜਦ ਉਸ ਦੀ ਸੁਰਤ ਟਿਕਾਣੇ ਆਉਂਦੀ ਹੈ ਤਾਂ ਉਸ ਨੂੰ ਪਤਾ ਲੱਗਦਾ ਹੈ ਕਿ ਮੈਂ ਸਖ਼ਤੀ ਵਧਾ ਰਿਹਾ ਹਾਂ, ਮਾਨੋਂ ਆਪਣੇ ਪੈਰੀਂ ਆਪ ਕੁਹਾੜਾ ਮਾਰ ਰਿਹਾਂ। ਸਖ਼ਤੀਆਂ ਸਹਿ-ਸਹਿ ਕੇ ਪ੍ਰਾਧੀਨ ਕੌਮ ਦੀ ਤਾਕਤ ਦਿਨੋਂ ਦਿਨ ਵੱਧਦੀ ਜਾਂਦੀ ਹੈ।

ਅਜੇਹੇ ਸ਼ਾਂਤਮਈ ਜੰਗ ਵਿਚ ਜਦ ਹਕੂਮਤ ਵੱਲੋਂ ਧਰਮ, ਕੁਧਰਮ, ਨਿਆਂ ਅਨਿਆਂ ਦੇ ਭਿੰਨ-ਭੇਤ ਨੂੰ ਇਕ ਲਾਭ ਨੂੰ ਇਕ ਲਾਂਭੇ ਰੱਖ ਕੇ ਅੰਧਾ-ਧੁੰਧ ਸਖ਼ਤੀ ਦਾ ਝੱਖੜ ਝੁਲ ਪੈਦਾ ਹੈ, ਲੋਕਾਂ ਦੀ ਦੁਰਦਸ਼ਾ ਕੀਤੀ ਜਾਂਦੀ ਹੈ। ਇਥੋਂ ਤੱਕ ਕਿ ਹਕੂਮਤ ਧਾਰਮਿਕ ਭਾਵਾਂ ਨੂੰ ਵੀ ਕੁਚਲਣੋਂ ਸੰਕੋਚ ਨਹੀਂ ਕਰਦੀ ਤਾਂ ਫਿਰ ਸੁਭਾਵਕ ਹੀ ਸੰਕੋਚ ਨਹੀਂ ਕਰਦੀ ਤਾਂ ਫਿਰ ਸੁਭਾਵਕ ਹੀ ਕੁਝ ਕੁ ਮਨਚਲੇ ਨੌਜਵਾਨ ਇਹ ਸਮਝ ਕੇ ਕਿ ਗ਼ੁਲਾਮੀ ਦੀਆਂ ਜੰਜੀਰਾਂ ਸ਼ਾਂਤਮਈ ਕਟੀਆਂ ਜਾ ਸਕਦੀਆਂ ਹਨ, ਤਸ਼ੱਦਦ ਭਰੇ ਤਰੀਕਿਆਂ ਉੱਤੇ ਉਤਰ ਆਉਂਦੇ ਹਨ। ਇਸ ਵਿਚ ਉਨ੍ਹਾਂ ਦਾ ਦੋਸ਼ ਨਹੀਂ ਹੁੰਦਾ ਜਿਤਨਾਂ ਕਿ ਹਕੂਮਤ ਦਾ : ਜਿਹੜੀ ਕਿ ਉਨ੍ਹਾਂ ਨੂੰ ਅੰਧਾ-ਧੁੰਧ ਸਖ਼ਤੀਆਂ ਕਰਕੇ ਭੜਕਾਉਂਦੀ ਹੈ। ਉਨ੍ਹਾਂ ਨੂੰ ਆਪਣੀ ਕੌਮ ਵੱਲੋਂ ਬੜਾ ਕਿ ਇਸ ਤਰੀਕੇ ਨਾਲ ਤੁਸੀਂ ਤਵੇ ਪਈ ਬੰਦ ਵਾਂਗੂੰ ਸੜ ਜਾਉਗੇ, ਪਰ ਉਨ੍ਹਾਂ ਨੂੰ ਹੂਕਮਤ ਦੀਆਂ ਸਖ਼ਤੀਆਂ ਨੇ ਇਕ ਤਰ੍ਹਾਂ ਨਾਲ ਇਤਨਾ ਸਖ਼ਤੀਆਂ ਨੇ ਇਸ ਤਰ੍ਹਾਂ ਨਾਲ ਇਹਨਾਂ ਮਜ਼ਬੂਰ ਕੀਤਾ ਹੋਇਆ ਹੁੰਦਾ ਹੈ ਕਿ ਉਹ ਇਸ ਤਰ੍ਹਾਂ ਕਰਨੋਂ ਨਹੀਂ ਟਲਦੇ।

ਜਦ ਸ਼ੁਰੂ ਵਿਚ ਬਬਰ ਅਕਾਲੀ ਲਹਿਰ ਦੀ ਸੂਹ ਪਈ ਸੀ ਤਾਂ ਸ਼੍ਰੋ: ਗੁ: ਪ੍ਰ: ਕਮੇਟੀ ਨੇ ਇਸ ਭਾਵ ਦਾ ਇਕ ਐਲਾਨ ਕੱਢਿਆ ਸੀ ਕਿ "ਅਸੀਂ ਬਬਰ ਅਕਾਲੀਆਂ ਦੇ ਜੇ ਉਹ ਕੋਈ ਹਨ ਤਾਂ ਇਸ ਤਰ੍ਹਾਂ ਪ੍ਰਸੰਸਾ ਭਰੀ, ਦ੍ਰਿਸ਼ਟੀ ਨਾਲ ਨਹੀਂ ਵੇਖਦੇ।" ਪਰ ਉਨ੍ਹਾਂ ਦੇ ਰਿਦੇ ਨੇ ਨਾ ਮੰਨਿਆਂ ਕਿ ਅਸੀਂ ਭੁੱਲ 'ਪਰ ਹਾਂ।

ਦੰਡ ਇਸ ਲਈ ਦਿੱਤਾ ਜਾਇਆ ਕਰਦਾ ਹੈ ਕਿ ਅੱਗੋਂ ਤੋਂ ਕਿਸੇ ਨੂੰ ਅਜਿਹਾ ਅਪਰਾਧ ਕਰਨ ਦਾ ਹੀਆ ਨਾ ਪਵੇ। ਇਸ ਲਈ ਨੌਕਰਸ਼ਾਹੀ ਬਬਰ ਅਕਾਲੀ ਲਹਿਰ ਨੂੰ ਜੜ੍ਹੋਂ ਕੱਟਣਾ ਚਾਹੁੰਦੀ ਹੈ ਤਾਂ ਉਸ ਦਾ ਸੁਖੈਨ ਤਰੀਕਾ ਇਹ ਹੋਵੇਗਾ ਕਿ ਸ਼ਾਂਤਮਈ ਅਕਾਲੀਆਂ ਦੇ ਧਾਰਮਿਕ ਭਾਵਾਂ ਨੂੰ ਕੁਚਲਣ ਤੋਂ ਟਲ ਜਾਵੇ, ਇਹ ਬਬਰ ਅਕਾਲੀ ਲਹਿਰ, ਸਾਂਤਮਈ ਅਕਾਲੀਆਂ ਪੁਰ ਨੌਕਰਸ਼ਾਹੀ ਵੱਲੋਂ ਕੀਤੀਆ ਗਈਆ ਅੰਧਾ-ਧੁੰਧ ਸਖ਼ਤੀਆਂ ਦਾ ਹੀ ਸਿੱਟਾ ਸੀ।

ਸੋ ਨੌਕਰਸ਼ਾਹੀ ਕੁਝ ਕੁ ਆਦਮੀਆਂ ਨੂੰ ਬਬਰ ਅਕਾਲੀ ਹੋਣ ਦੇ ਦੋਸ਼ ਵਿਚ ਫ਼ਾਂਸੀ ਚੜ੍ਹਾ ਦੇਵੇਗੀ ਜਾਂ ਹੋਰ ਕਰੜੀਆਂ-ਕਰੜੀਆਂ ਸਜਾਵਾਂ ਦੇ ਦੇਵੇਗੀ ਤਾਂ ਇਸ ਦੇ ਨਾਲ ਠੰਢ ਨਹੀਂ ਵਰਤ ਸਕਦੀ ਤੇ ਨਾਂ ਹੀ ਇਸ ਗੱਲ ਦਾ ਪੱਕ ਹੋ ਸਕਦਾ ਹੈ ਕਿ ਅੱਗੋਂ ਨੂੰ ਹੋਰ ਕੋਈ ਬਬਰ ਨਹੀਂ ਬਣੇਗਾ। ਜਦ ਕਿ ਦੂਜੇ ਪਾਸੇ ਸ਼ਾਂਤਮਈ ਅਕਾਲੀਆਂ ਪੁਰ ਉਸੇ ਤਰ੍ਹਾਂ ਸਖ਼ਤੀਆਂ ਦਾ ਝੱਖੜ ਝੁਲੀ ਜਾਂਦਾ ਹੋਵੇ।

ਕੀ ਨੌਕਰਸ਼ਾਹੀ ਇਸ ਮਾਮਲੇ ਨੂੰ ਠੰਢੇ ਦਿਲ ਨਾਲ ਸੋਚੇਗੀ, ਜਾਂ ਅੱਗੇ ਵਾਂਗੂੰ ਹੂੜ ਮਤ ਉੱਤੇ ਹੀ ਤੁਲੀ ਰਹੇਗੀ ?

ਸਾਡੇ ਪਾਸ ਅਜੇ ਤੱਕ ਬਬਰ ਅਕਾਲੀ ਸਾਜ਼ਸ਼ ਦੇ ਮੁਕੱਦਮੇ ਦੇ ਫ਼ੈਸਲੇ ਦੀ ਨਕਲ ਨਹੀਂ ਪੁੱਜੀ ਜੇ ਇਸ ਪੁਰ ਪ੍ਰਚੋਲ ਕੀਤੀ ਜਾਵੇ। ਨਕਲ ਪੁੱਜਣ 'ਪਰ ਪ੍ਰਚੋਲ ਕੀਤੀ ਜਾਵੇਗੀ।

✲ ✲ ✲